

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 82 ਸਾਲ 7 6 ਅਕਤੂਬਰ 2016 (ਮਾਸਿਕ, ਪੰਜਾਬੀ) 30/-

## ਪੰਥ ਰਤਨ ਗਿਆਨੀ ਦਿੱਤ ਸਿੰਘ ਜੀ





ਬਹੁਤ ਆਏ ਦੁਨੀਆਂ 'ਤੇ ਗੂੜ ਗਿਆਨੀ,
ਕਥਾ ਵਾਚਕ, ਪ੍ਰਚਾਰਕ ਸੂਝਵਾਨ ਆਏ।
ਕਈਆਂ ਆਉਣਾ ਤੇ ਆ ਕੇ ਤੁਰ ਜਾਣੈ,
ਐਪਰ ਦਿੱਤ ਸਿੰਘ ਜਿਹੇ ਨਾ ਵਿਦਵਾਨ ਆਏ।
ਤੰਗੀਆਂ ਤੁਰਸ਼ੀਆਂ ਝੱਲ ਕੇ ਔਕੜਾਂ ਸਭ,
ਗੁਰ ਉਪਦੇਸ਼ ਨੂੰ ਕਰਨ ਸੁਭਾਏ ਮਾਨ ਆਏ।
ਜਾਂ ਬਾਜ਼ ਲੈ ਗਿਆਨ ਦਾ ਖੜਗ ਹੱਥ ਵਿੱਚ,
ਪੈਂਡੇ ਰਾਹ, ਫਿਰੋਜ਼ਪੁਰ-ਮੁਲਤਾਨ ਆਏ।
ਭਾਂਡਾ ਬਿਪਰਾਂ ਦਾ ਸ਼ਰੇ-ਬਾਜ਼ਾਰ ਭੰਨਿਆ,
ਭਰਮਾਂ-ਪਾਖੰਡਾਂ ਲਈ ਹਨੇਰ-ਤੂਫ਼ਾਨ ਆਏ।
ਸਿੱਧੇ ਰਾਹ ਪਾ, ਚੁਕੰਨੇ ਖ਼ਬਰਦਾਰ ਕਰਕੇ,
ਤੇਰੀ ਕੀਰਤੀ ਨੂੰ ਚਾਰ ਚੰਨ ਲਾਣ ਆਏ।
ਬੜੇ ਆਏ ਪਾਜੀ, ਗਪੌੜੀਏ ਸਾਧ ਲਾਣੇ,
ਦਿੱਤ ਸਿੰਘ ਜਿਹੇ ਨਾ ਸੁਘੜ ਸੁਜਾਨ ਆਏ।
ਤੁਸੀਂ ਭਾਸ਼ਣਾਂ, ਅਖ਼ਬਾਰਾਂ, ਕਿਤਾਬਾਂ ਰਾਹੀਂ,
ਸ੍ਰੀ ਗੁਰੂ ਗ੍ਰੰਥ ਦਾ ਵੰਡਣ ਗਿਆਨ ਆਏ।
ਸਾਧੂ ਦਯਾ ਨੰਦ ਨਾਲ ਬਹਿਸ ਦਾ ਲੈ ਲੋਹਾ,
ਉਹ ਦੀ ਵਿਦਵਤਾ ਲਈ ਬਣ ਇਮਤਿਹਾਨ ਆਏ।
ਕਿਲਾ ਕੋਟ ਘੁਮੰਡੀ ਦਾ ਤੋੜ ਕੇ ਤੇ,
ਦਿੱਤ ਸਿੰਘ ਖਾਲਸੇ ਦੀ ਬਣਕੇ ਸ਼ਾਨ ਆਏ।
ਕੌਮ ਗਰਦਸ਼ ਵਿੱਚ ਜਦੋਂ ਸੀ ਹੋਈ ਡਿੱਗਜ,
ਜਾਣੋ ਦਿੱਤ ਸਿੰਘ ਬਣ ਕੇ ਕੁਮਾਨ ਆਏ।
ਸਿੰਘ ਸਭਾ ਲਾਹੌਰ ਦਾ ਆਗ਼ਾਜ਼ ਕਰਕੇ,
ਖਾਲਸਾ ਅਖ਼ਬਾਰ, ਦੇ ਐਡੀਟਰ ਮਹਾਨ ਆਏ।
ਖਾਲਸਾ ਕਾਲਜ ਦਾ ਬੰਨ੍ਹ ਕੇ ਮੁੱਢ ਦਿੱਤ ਸਿੰਘ,
ਸਿੱਖ ਨੂੰ ਸਿਖਿਆ ਦੀ ਚਾੜ੍ਹਣ ਲਈ ਪਾਣ ਆਏ।

*ਜਸਪਾਲ ਸਿੰਘ 'ਕੰਵਲ'*

**ਅੰਦਰ ਪੜ੍ਹੋ ਸੰਪਾਦਕੀ :** ਗੁਰਸਿੱਖ ਵੰਸੀ ਪਰਮਹੰਸ-ਗਿਆਨੀ ਦਿੱਤ ਸਿੰਘ ਜੀ
ਜਿਸ ਨੇ ਸਾਹਸਹੀਣ ਕੌਮ ਨੂੰ ਚੜ੍ਹਦੀ ਕਲਾ ਵਿੱਚ ਲਿਆਂਦਾ ਅਤੇ ਡੁੱਬਦੀ ਬੇੜੀ ਨੂੰ ਪਾਰ ਲਗਾਇਆ..।

ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: http://bhaiditsinghpatrika.blogspot.in/

ਲੇਖਕ ਆਪਣੀਆਂ ਰਚਨਾਵਾਂ ਈ-ਮੇਲ ਦੇ ਭੇਜਣ: bhaiditsinghpatrikachd@gmail.com or bhaiditsinghpatrika@yahoo.com

ਗਿਆਨੀ ਦਿੱਤ ਸਿੰਘ ਜੀ ਦੀ 115ਵੀਂ ਬਰਸੀ ਮੌਕੇ ਗੁਰਦੁਆਰਾ ਸ਼ਾਹਪੁਰ, ਸੈਕਟਰ 38-ਏ, ਚੰਡੀਗੜ੍ਹ ਵਿਖੇ ਕਰਵਾਏ ਗਏ ਧਾਰਮਿਕ ਸਮਾਗਮ ਵਿੱਚ 'ਹੋਕਾ ਕਲਮਾਂ ਦਾ' (ਸਾਂਝਾ ਕਾਵਿ-ਸੰਗ੍ਰਹਿ) ਦੇ ਲੋਕ ਅਰਪਣ ਕਰਨ ਅਤੇ ਪੰਜ ਸ਼ਖ਼ਸ਼ੀਅਤਾਂ ਨੂੰ 'ਫਖ਼ਰ-ਏ-ਕੌਮ ਗਿਆਨੀ ਦਿੱਤ ਸਿੰਘ ਅਵਾਰਡ-2016' ਨਾਲ ਸਨਮਾਨਿਤ ਕਰਨ, ਕਵੀ ਸੰਮੇਲਨ ਅਤੇ ਕੀਰਤਨ ਦਰਬਾਰ ਦੀਆਂ ਝਲਕੀਆਂ (ਮਿਤੀ 06 ਸਤੰਬਰ, 2016).















# ਭਾਈ ਦਿੱਤ ਸਿੰਘ ਪੱਤ੍ਰਿਕਾ

ਗਿਆਨੀ ਦਿੱਤ ਸਿੰਘ ਮਿਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਦੀ ਸਰਪ੍ਰਸਤੀ ਅਧੀਨ

ਅੰਕ 82 ਸਾਲ 7 6 ਅਕਤੂਬਰ 2016 (ਮਾਸਿਕ, ਪੰਜਾਬੀ) 30/-



## ਤੱਤਕਰਾ



ਰਚਨਾਵਾਂ ਭੇਜਣ ਲਈ ਪਤਾ: ਭਾਈ ਦਿੱਤ ਸਿੰਘ ਪੱਤ੍ਰਿਕਾ # 712, ਅਨੰਦਪੁਰ ਕੰਪਲੈਕਸ, ਕਜਹੇੜੀ, ਯੂ.ਟੀ. ਚੰਡੀਗੜ੍ਹ-160036 ਫੋਨ:- 9465216530
bhaiditsinghpatrikachd@gmail.com, or bhaiditsinghpatrika@yahoo.com



**ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: http://bhaiditsinghpatrika.blogspot.in/**

***ਚੰਦਿਆਂ ਦਾ ਵੇਰਵਾ***

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 350/- | $ 70 |
| ਪੰਜ ਸਾਲ | 1600/- | $ 350 |
| ਲਾਈਫ ਮੈਂਬਰ | 12,000/- | $ 3000 |

*ਮਾਇਆ ਭੇਜਣ ਲਈ ਪਤਾ:- ਭਾਈ ਦਿੱਤ ਸਿੰਘ ਪੱਤ੍ਰਿਕਾ*
*A/C No. 65139724105, IFSC Code: STBP0000435,*
*ਸਟੇਟ ਬੈਂਕ ਆਫ ਪਟਿਆਲਾ,ਸ਼ਾਖਾ ਕਜਹੇੜੀ, ਚੰਡੀਗੜ੍ਹ।*

ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। *ਸੰਪਾਦਕ ਨਸੀਬ ਸਿੰਘ ਸੇਵਕ।*

ਕਿਸ਼ਤ ਨੰ: 19 (ਲੜੀਵਾਰ)

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼



*ਕ੍ਰਿਤ: ਗਿਆਨੀ ਦਿੱਤ ਸਿੰਘ ਜੀ*

*ਪੰਥ ਰਤਨ ਗਿਆਨੀ ਦਿੱਤ ਸਿੰਘ ਜੀ ਦੀ ਕ੍ਰਿਤ* ***'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼'*** *ਜਿਸ ਨੂੰ ਕਿ ਡਾ. ਇੰਦਰਜੀਤ ਸਿੰਘ ਗੋਗੋਆਣੀ ਜੀ ਨੇ ਸੰਪਾਦਿਤ ਕੀਤਾ ਹੈ, ਨੂੰ ਲੜੀਵਾਰ ਪੇਸ਼ ਕੀਤਾ ਜਾ ਰਿਹਾ ਹੈ। ਉਮੀਦ ਕਰਦੇ ਹਾਂ ਕਿ ਪਾਠਕ ਇਸ ਤੋਂ ਅਹਿਮ ਜਾਣਕਾਰੀ ਅਤੇ ਲਾਹੇ ਪ੍ਰਾਪਤ ਕਰਨਗੇ।* ***ਮੁੱਖ ਸੰਪਾਦਕ***

ਇਸ ਸੰਸਾਰ ਦੇ ਪੁਰਸ਼ ਪਾਪਾਂ ਵਿੱਚ ਲਗੇ ਹੋਏ ਹੁੰਦੇ ਹਨ ਯਾ ਪਰਲੋਕ ਵਿੱਚ ਬਦਲਾ ਮਿਲਨੇ ਦੀ ਆਸ਼ਾ ਕਰਦੇ ਪੁੰਨਾ ਵਿੱਚ ਪ੍ਰਵਿਰਤ ਹੁੰਦੇ ਹਨ ਅਤੇ ਮਾਨ ਅਭਮਾਨ ਵਿੱਚ ਮਸਤ ਹੋ ਕੇ ਪ੍ਰਮਾਤਮਾ ਨੂੰ ਕੋਈ ਵਿਰਲੇ ਹੀ ਜਾਨਦੇ ਹਨ ਪ੍ਰੰਤੂ ਮਹਾਰਾਜ ਜੀ ਦਾ ਸਿਧਾਂਤ ਹੈ ਕਿ ਅਕਾਲ ਪੁਰਖ ਦੀ ਭਗਤੀ ਅਤੇ ਨਿਰਮਾਨਤਾ ਨਾਲ ਹੀ ਇਹ ਪੁਰਸ਼ ਪਰਮ ਸੁਖ ਦੀ ਪਰਾਪਤੀ ਕਰ ਸਕਦਾ ਹੈ, ਜੈਸਾ ਕਿ ਪਵਿਤ੍ਰ ਸ਼ਬਦ ਹੈ:

**ਸਿਰੀਰਾਗੁ ਮਹਲਾ ੫ ॥**

**ਦੁਕ੍ਰਿਤ ਸੁਕ੍ਰਿਤ ਮੰਧੇ ਸੰਸਾਰੁ ਸਗਲਾਣਾ॥ ਦੁਹਹੂੰ ਤੇ ਰਹਤ ਭਗਤੁ ਹੈ ਕੋਈ ਵਿਰਲਾ ਜਾਣਾ॥੧॥ ਠਾਕੁਰੁ ਸਰਬੇ ਸਮਾਣਾ॥ ਕਿਆ ਕਹਉ ਸੁਣਉ ਸੁਆਮੀ ਤੂੰ ਵਡ ਪੁਰਖੁ ਸੁਜਾਣਾ॥੧॥ ਰਹਾਉ॥ ਮਾਨ ਅਭਿਮਾਨ ਮੰਧੇ ਸੋ ਸੇਵਕੁ ਨਾਹੀ॥ ਤਤ ਸਮਦਰਸੀ ਸੰਤਹੁ ਕੋਈ ਕੋਟਿ ਮੰਧਾਹੀ॥੨॥ ਕਹਨ ਕਹਾਵਨ ਇਹੁ ਕੀਰਤਿ ਕਰਲਾ॥ ਕਥਨ ਕਹਨ ਤੇ ਮੁਕਤਾ ਗੁਰਮੁਖਿ ਕੋਈ ਵਿਰਲਾ॥੩॥ ਗਤਿ ਅਵਿਗਤਿ ਕਛੂ ਨਦਰਿ ਨ ਆਇਆ॥ ਸੰਤਨ ਕੀ ਰੇਣੁ ਨਾਨਕ ਦਾਨੁ ਪਾਇਆ॥੪॥੨੬॥੯੬॥ (ਅੰਗ ੫੦)**

ਇਸ ਸ਼ਬਦ ਦਾ ਭਾਵ ਇਹ ਹੈ ਕਿ ਸੰਸਾਰ ਦੇ ਲੋਗ ਪਾਪਾਂ ਵਿੱਚ ਲਗੇ ਹੋਏ ਹੁੰਦੇ ਹਨ ਯਾ ਪਰਲੋਕ ਵਿਚ ਫਲ ਮਿਲਨੇ ਦੀ ਆਸ਼ਾ ਕਰਕੇ ਪੁੰਨਾਂ ਵਿੱਚ ਪਵਿਰਤ ਹੁੰਦੇ ਹਨ। ਕੋਈ ਵਿਰਲਾ ਭਗਤ ਹੀ ਇਨ੍ਹਾਂ ਦੋਹਾਂ ਦੇ ਬੰਧਨਾਂ ਤੇ ਨਿਰਾਲਾ ਹੈ।

ਪ੍ਰਮਾਤਮਾ ਸਭ ਜਗ੍ਹਾ ਬਿਆਪਕ ਹੈ, ਹੇ ਸੁਆਮੀ ਤੂੰ ਵੱਡਾ ਪੁਰਖ ਅਤੇ ਅਕਲ-ਮੰਦਾਂ ਦਾ ਭੀ ਅਕਲਮੰਦ ਹੈਂ, ਮੈਂ ਕੀ ਕਹ ਸਕਦਾ ਹਾਂ ਅਤੇ ਕੀ ਸੁਣ ਸਕਦਾ ਹਾਂ। ਜੋ ਮਾਨ ਅਭਿਮਾਨ ਵਿੱਚ ਮਗਨ ਹੈ ਸੋ ਪਰਮਾਤਮਾ ਦਾ ਸੇਵਕ ਨਹੀਂ ਹੈ। ਸਭ ਨੂੰ ਇਕ ਦ੍ਰਿਸ਼ਟ ਨਾਲ ਵੇਖਨ ਅਤੇ ਜਾਨਣ ਵਾਲਾ ਕਰੋੜਾਂ ਵਿੱਚ ਕੋਈ ਵਿਰਲਾ ਸੰਤ ਹੀ ਹੁੰਦਾ ਹੈ, ਜੋ ਕੁਛ ਕਹਨ ਕਹਾਵਨ ਅਰਥਾਤ ਕਥਾ ਕਰਕੇ ਧੰਨ ਸੰਗ੍ਰਹ ਕਰਨਾ ਇਕ ਸੰਸਾਰ ਵਿੱਚ ਰਸਤਾ ਹੈ, ਗੁਰਮੁਖ ਜੋ ਕੇਵਲ ਨਿਰ ਆਸ਼ੇ ਹੋ ਕੇ ਸਤ ਉਪਦੇਸ਼ ਕਰਦਾ ਹਾਂ ਅਜਿਹਾ ਕੋਈ ਵਿਰਲਾ ਹੁੰਦਾ ਹੈ। ਮਹਾਰਾਜ ਜੀ ਫਰਮਾਉਂਦੇ ਹਨ ਕਿ ਸਾਨੂੰ ਪ੍ਰਮਾਤਮਾ ਦੀ ਗਤੀ ਦਾ ਕੁਛ ਪ੍ਰਤੀਤ ਨਹੀਂ ਹੁੰਦਾ, ਸੰਤਾਂ ਦੀ ਧੂੜੀ ਹੋਨੇ ਕਰਕੇ ਹੀ ਦਾਨ ਪਾਇਆ ਹੈ।

ਕਿਆ ਇਸ ਸ਼ਬਦ ਦੇ ਵਿਚਾਰਨ ਵਾਲੇ ਭਾਈ ਮਾਨ ਅਭਿਮਾਨ ਵਿੱਚ ਹੋ ਕੇ ਧਰਮ ਦੇ ਸ੍ਰੇਸ਼ਟ ਅੰਗ ਨਿਰਮਾਨਤਾ ਨੂੰ ਵਿਸਾਰ ਦੇਣਗੇ?

ਇਸ ਸੰਸਾਰ ਦੇ ਲੋਗ ਮਾਨ ਪ੍ਰਤਿਸ਼ਟਾ ਯਾ ਹੰਕਾਰ ਦੇ ਮਧ ਵਿੱਚ ਹੋ ਕੇ ਪ੍ਰਮਾਤਮਾ ਪ੍ਰਮੇਸ਼ਵਰ ਨੂੰ ਭੀ ਭੁਲ ਜਾਂਦੇ ਹਨ ਪ੍ਰੰਤੂ ਅਕਾਲ ਪੁਰਖ ਦੇ ਪਿਆਰੇ ਹਰ ਵਕਤ ਉਸ ਪ੍ਰਮਾਤਮਾ ਦੇ ਸਿਮਰਨ ਵਿੱਚ ਰਹਿੰਦੇ ਹਨ ਜੈਸਾ ਕਿ ਮਹਾਰਾਜ ਨੇ ਫਰਮਾਇਆ ਹੈ:

**ਸਿਰੀਰਾਗੁ ਮਹਲਾ ੫ ਘਰੁ ੨॥**

**ਤੇਰੈ ਭਰੋਸੈ ਪਿਆਰੇ ਮੈ ਲਾਡ ਲਡਾਇਆ॥ ਭੂਲਹਿ ਚੂਕਹਿ ਬਾਰਿਕ ਤੂੰ ਹਰਿ ਪਿਤਾ**

**ਮਾਇਆ॥੧॥ਸੁਹੇਲਾ ਕਹਨੁ ਕਹਾਵਨੁ॥ ਤੇਰਾ ਬਿਖਮੁ ਭਾਵਨੁ॥੧॥ ਰਹਾਉ॥ ਹਉ ਮਾਣੁ ਤਾਣੁ ਕਰਉ ਤੇਰਾ ਹਉ ਜਾਨਉ ਆਪਾ॥ ਸਭ ਹੀ ਮਧਿ ਸਭਹਿ ਤੇ ਬਾਹਰਿ ਬੇਮੁਹਤਾਜ ਬਾਪਾ॥੨॥ ਪਿਤਾ ਹਉ ਜਾਨਉ ਨਾਹੀ ਤੇਰੀ ਕਵਨ ਜੁਗਤਾ॥ ਬੰਧਨ ਮੁਕਤੁ ਸੰਤਹੁ ਮੇਰੀ ਰਾਖੈ ਮਮਤਾ॥੩॥ ਭਏ ਕਿਰਪਾਲ ਠਾਕੁਰ ਰਹਿਓ ਆਵਣ ਜਾਣਾ॥ ਗੁਰ ਮਿਲਿ ਨਾਨਕ ਪਾਰਬ੍ਰਹਮੁ ਪਛਾਣਾ॥੪॥੨੭॥੯੭॥ (ਅੰਗ ੫੧)**

ਇਸ ਪਵਿਤ੍ਰ ਸ਼ਬਦ ਦਾ ਭਾਵ ਇਹ ਹੈ ਕਿ ਹੇ ਪ੍ਰਮਾਤਮਾ ਮੇਰੇ ਸਜਨ! ਤੇਰੇ ਭਰੋਸੇ ਪਰ ਮੈਂ ਲਾਡ ਕਰਦਾ ਰਿਹਾ ਹਾਂ ਮੈਂ ਬਾਲ ਹਾਂ ਅਤੇ ਭੁਲਨ ਹਾਰਾ ਹਾ, ਆਪ ਪਿਤਾ ਅਤੇ ਮਾਤਾ ਦੀ ਤਰ੍ਹਾਂ ਬਖਸ਼ਨੇ ਵਾਲੇ ਹੋ। ਇਹ ਕਹਿਨ ਕਹਾਵਨ ਕਿ ਮੈਂ ਆਪ ਦਾ ਹਾਂ ਸੁਖਾਲੀ ਬਾਤ ਹੈ ਪਰੰਤੂ ਤੇਰਾ ਭਾਣਾ ਮੰਨਣਾ ਬਹੁਤ ਹੀ ਕਠਿਨ ਹੈ। ਮੈਨੂੰ ਤੇਰਾ ਹੀ ਮਾਣ ਤਾਣ ਹੈ ਕਿਉਂਕਿ ਮੈਂ ਅਪਨਾਇਤ ਸਮਝਦਾ ਹਾਂ, ਓਹ ਸਭ ਦੇ ਵਿਚਕਾਰ ਅਤੇ ਸਭ ਤੇ ਬਾਹਿਰ ਹੈ ਓਹ ਪ੍ਰਮਾਤਮਾਂ ਪਿਤਾ ਅਤੇ ਬੇਮੁਹਤਾਜ ਹੈ, ਹੇ ਮੇਰੇ ਪਿਤਾ ਮੈਂ ਨਹੀਂ ਜਾਨਦਾ ਤੇਰੀ ਕਵਨ ਜੁਗਤ ਹੈ। ਹੇ ਸੰਤਹੁ ਇਸ ਸੰਸਾਰ ਦੇ ਬੰਧਨਾਂ ਤੋਂ ਪ੍ਰਮਾਤਮਾ ਨੇ ਮੁਕਤ ਕਰ ਦਿੱਤਾ ਹੈ ਕਿਉਂਕਿ ਉਸ ਨੇ ਮੇਰੇ ਨਾਲ ਸਨੇਹ ਕੀਤਾ ਹੈ, ਪ੍ਰਮੇਸ਼ਵਰ ਕ੍ਰਿਪਾਲ ਹੋ ਗਿਆ ਹੈ ਅਤੇ ਮੇਰਾ ਆਵਣੁ ਜਾਣ ਰਹਿ ਗਿਆ ਹੈ, ਗੁਰੂ ਨਾਲ ਮਿਲਕੇ ਮਹਾਰਾਜ ਫਰਮਾਉਂਦੇ ਹਨ ਕਿਕ ਪਾਰ ਬ੍ਰਹਮ ਨੂੰ ਪਛਾਨ ਲਿਆ ਹੈ।

ਕਿਆ ਇਸ ਸ਼ਬਦ ਦੇ ਵਿਚਾਰਨ ਵਾਲੇ ਸੱਜਨ ਦੁਖ ਸੁਖ ਵਿੱਚ ਅਕਾਲ ਪੁਰਖ ਦਾ ਭਾਣਾ ਨਹੀਂ ਮੰਨਣਗੇ?

ਇਸ ਸੰਸਾਰ ਦੇ ਜੀਵ ਪ੍ਰਲੋਕ ਦੇ ਸੁਖ ਵਾਸਤੇ ਕਈ ਤਰ੍ਹਾਂ ਦੇ ਸਾਧਨ ਕਰਦੇ ਫਿਰਦੇ ਹਨ ਪ੍ਰੰਤੂ ਗੁਰੂ ਜੀ ਮਹਾਰਾਜ ਸਤ ਸੰਗਤ ਦੀ ਮਹਿਮਾਂ ਦੀ ਬਹੁਤ ਵਰਨਣ ਕਰਦੇ ਹਨ ਜਿਸ ਕਰਕੇ ਇਹ ਪੁਰਸ਼ ਸੰਸਾਰ ਸਾਗਰ ਤੋਂ ਤਰਕੇ ਅਕਾਲ ਪੁਰਖ ਦੀ ਸ਼ਰਨ ਨੂੰ ਪ੍ਰਾਪਤ ਹੁੰਦਾ ਹੈ ਜੈਸਾ ਕਿਕ ਮਹਾਰਾਜ ਦਾ ਪਵਿਤ੍ਰ ਵਾਕ ਹੈ:-

**ਸਿਰੀਰਾਗੁ ਮਹਲਾ ੫ ਘਰੁ ੧॥**

**ਸੰਤ ਜਨਾ ਮਿਲਿ ਭਾਈਆ ਕਟਿਅੜਾ ਜਮਕਾਲੁ॥ ਸਚਾ ਸਾਹਿਬੁ ਮਨਿ ਵੁਠਾ ਹੋਆ ਖਸਮੁ ਦਇਆਲੁ॥ ਪੂਰਾ ਸਤਿਗੁਰੁ ਭੇਟਿਆ ਬਿਨਸਿਆ ਸਭੁ ਜੰਜਾਲੁ॥੧॥ ਮੇਰੇ ਸਤਿਗੁਰਾ ਹਉ ਤੁਧੁ ਵਿਟਹੁ ਕੁਰਬਾਣੁ॥ ਤੇਰੇ ਦਰਸਨ ਕਉ ਬਲਿਹਾਰਣੈ ਤੁਸਿ ਦਿਤਾ ਅੰਮ੍ਰਿਤ ਨਾਮੁ॥੧॥ ਰਹਾਉ॥ ਜਿਨ ਤੂੰ ਸੇਵਿਆ ਭਾਉ ਕਰਿ ਸੇਈ ਪੁਰਖ ਸੁਜਾਨ॥ ਤਿਨਾ ਪਿਛੈ ਛੁਟੀਐ ਜਿਨ ਅੰਦਰਿ ਨਾਮੁ ਨਿਧਾਨੁ॥ ਗੁਰ ਜੇਵਡੁ ਦਾਤਾ ਕੋ ਨਹੀ ਜਿਨਿ ਦਿਤਾ ਆਤਮ ਦਾਨੁ॥੨॥ ਆਏ ਸੇ ਪਰਵਾਣੁ ਹਹਿ ਜਿਨ ਗੁਰੁ ਮਿਲਿਆ ਸੁਭਾਇ॥ ਸਚੇ ਸੇਤੀ ਰਤਿਆ ਦਰਗਹ ਬੈਸਣੁ ਜਾਇ॥ ਕਰਤੇ ਹਥਿ ਵਡਿਆਈਆ ਪੂਰਬਿ ਲਿਖਿਆ ਪਾਇ॥੩॥ ਸਚੁ ਕਰਤਾ ਸਚੁ ਕਰਣਹਾਰੁ ਸਚੁ ਸਾਹਿਬੁ ਸਚੁ ਟੇਕ॥ ਸਚੋ ਸਚੁ ਵਖਾਣੀਐ ਸਚੋ ਬੁਧਿ ਬਿਬੇਕ॥ ਸਰਬ ਨਿਰੰਤਰਿ ਰਵਿ ਰਹਿਆ ਜਪਿ ਨਾਨਕ ਜੀਵੈ ਏਕ॥੪॥੨੮॥੯੮॥ (ਅੰਗ ੫੨)**

ਇਸ ਦਾ ਭਾਵ ਇਹ ਹੈ ਕਿ ਸੰਤਾਂ ਦੀ ਸੰਗਤ ਕਰਕੇ ਜਮ ਅਰਥਾਤ ਮੌਤ ਦਾ ਭਯ ਦੂਰ ਹੋ ਗਿਆ ਹੈ। ਸਚਾ ਸਾਹਿਬ ਮਨ ਦੇ ਵਿੱਚ ਵਸ ਗਿਆ ਹੈ ਅਤੇ ਮੇਰੇ ਪਰ ਉਸ ਦੀ ਦਯਾ ਹੋ ਗਈ ਹੈ। ਪੂਰੇ ਸਤਿਗੁਰੂ ਦੀ ਸ਼ਰਨ ਵਿੱਚ ਆਉਣੇ ਕਰਕੇ ਸਾਰਾ ਜੰਜਾਲ ਦੂਰ ਹੋ ਗਿਆ ਹੈ। ਮੇਰੇ ਸਤਿਗੁਰੂ ਮੈਂ ਤੇਰੇ ਉਪਰੋਂ ਕੁਰਬਾਨ ਜਾਂਦਾ ਹਾਂ, ਤੇਰੇ ਦਰਸ਼ਨ ਪਰ ਮੈਂ ਬਲਹਾਰੇ ਜਾਂਦਾ ਹਾਂ ਕਿਉਂਕਿ ਤੈਨੇ ਅੰਮ੍ਰਿਤ ਨਾਮ ਦਿਤਾ ਹੈ, ਜਿਨਾਂ ਦੇ ਵਿਸ਼੍ਵਾਸ ਅਤੇ ਪ੍ਰੀਤੀ ਨਾਲ ਤੇਰੇ ਨਾਮ ਦਾ ਸਿਮਰਨ ਕੀਤਾ ਹੈ ਸੋਈ ਪੁਰਸ਼ ਵੱਡੇ ਕਹੇ ਜਾਂਦੇ ਹਨ ਉਨ੍ਹਾਂ ਦੇ ਉਪਦੇਸ਼ਾਂ ਨੂੰ ਕਮਾ ਕੇ ਇਸ ਜੀਵ ਦੀ ਮੁਕਤੀ ਹੁੰਦੀ ਹੈ ਜਿਨਾਂ ਦੇ ਅੰਤਹ ਕਰਨ ਵਿੱਚ ਪ੍ਰਮਾਤਮਾ ਦੇ ਨਾਮ ਦਾ ਖਜ਼ਾਨਾ ਹੁੰਦਾ ਹੈ। ਗੁਰੂ ਵੱਡੇ ਹੀ ਦਾਤੇ ਹਨ ਜਿਨ੍ਹਾਂ ਨੇ ਆਤਮ ਦਾਨ ਦਿਤਾ ਹੈ ਅਰਥਾਤ ਪ੍ਰਗਟ ਕੀਤਾ ਹੈ ਕਿ ਆਤਮਾਂ ਦਾ ਕੀ ਸਰੂਪ ਹੈ, ਉਨ੍ਹਾਂ ਪੁਰਸ਼ਾਂ ਦਾ ਇਸ ਸੰਸਾਰ ਪਰ ਆਉਨਾ ਸਫਲ ਹੈ ਜਿਨ੍ਹਾਂ ਨੂੰ ਗੁਰੂ ਸਹਜੇ ਹੀ ਮਿਲ ਗਏ ਹਨ, ਸੱਚੇ ਨਾਮ ਦੇ ਰੰਗ ਦੇ ਨਾਲ ਰੱਤਿਆਂ ਹੋਇਆਂ ਪ੍ਰਮਾਤਮਾ ਦੀ ਦਰਗਾਹ ਵਿੱਚ ਬੈਠਨੇ ਦੀ ਜਗ੍ਹਾ ਮਿਲਦੀ ਹੈ, ਅ: ਪੁਰਖ ਦੇ ਹੱਥ ਵਿੱਚ ਵਡਿਆਈਆਂ ਹਨ ਅਤੇ ਪੂਰਬਲੇ ਕਰਮਾਂ ਦੇ ਅਨੁਸਾਰ ਇਸ ਪੁਰਸ਼ ਨੂੰ ਫਲ ਮਿਲਦਾ ਹੈ। ਉਹ ਪ੍ਰਮਾਤਮਾਂ ਸ੍ਰਿਸ਼ਟੀ ਦੇ ਰਚਨੇ ਵਾਲਾ ਸਚਾ ਹੈ, ਅਤੇ ਜੋ ਇਸ ਸ੍ਰਿਸ਼ਟੀ

ਵਿੱਚ ਹੈ, ਉਸ ਦਾ ਪ੍ਰਮਾਤਮਾਂ ਮਾਲਕ ਹੈ ਜਿਸ ਦੇ ਆਧਾਰ ਵਿੱਚ ਇਹ ਪੁਰਸ਼ ਹੈ ਸੋ ਭੀ ਸਚਾ ਹੈ, ਸੱਚ ਦੇ ਨਿਰੂਪਨ ਕਰਦਿਆਂ ਹੋਇਆਂ ਬੁਧਿ ਦੇ ਵਿੱਚ ਸੱਚ ਆ ਕੇ ਪ੍ਰਵਿਰਤ ਹੁੰਦਾ ਹੈ ਅਤੇ ਬੁਧ ਵਿੱਚ ਬਿਬੇਕ ਪ੍ਰਾਪਤ ਹੁੰਦਾ ਹੈ, ਸਭਨਾਂ ਦੇ ਅੰਤ੍ਰ ਉਹ ਪ੍ਰਮਾਤਮਾਂ ਬਿਆਪਕ ਹੋ ਰਹਿਆ ਹੈ, ਗੁਰੂ ਨਾਨਕ ਦੇਵ ਜੀ ਮਹਾਰਾਜ ਫਰਮਾਉਂਦੇ ਹਨ ਕਿਕ ਉਸ ਅ: ਪੁਰਖ ਦਾ ਜਾਮ ਕਰਕੇ ਅਤੇ ਉਸ ਦੀ ਉਪਾਸ਼ਨਾ ਕਰਕੇ ਸਾਡਾ ਜੀਵਨ ਹੈ।

ਕਿਆ ਇਸ ਸ਼ਬਦ ਦੇ ਵਿਚਾਰ ਕਰਨੇ ਵਾਲੇ ਭਾਈ ਕੁਸੰਗਤ ਨੂੰ ਪ੍ਰਾਪਤ ਹੋ ਕੇ ਅ: ਪੁਰਖ ਤੋਂ ਸਵਾਇ ਹੋਰ ਕਿਸੀ ਜਗ੍ਹਾ ਭਟਕਨਗੇ?

ਇਸ ਸੰਸਾਰ ਦੇ ਲੋਗ ਕਈ ਤਰ੍ਹਾਂ ਇਸ਼ਟ ਮੰਨਕੇ ਅਪਨੀ ਮੁਕਤੀ ਦਾ ਸਾਧਨ ਯਾ ਪਰਲੋਕ ਵਿੱਚ ਸੁਖ ਦਾ ਸਾਧਨ ਜਾਨਦੇ ਹਨ ਪ੍ਰੰਤੂ ਸਚੇ ਧਰਮ ਦੇ ਅਨੁਸਾਰ ਗੁਰਾਂ ਦੁਆਰਾ ਪ੍ਰਮਾਤਮਾ ਪ੍ਰਮੇਸ੍ਵਰ ਦੇ ਨਾਮ ਦੇ ਸਿਮਰਨ ਕਰਕੇ ਇਸ ਜੀਵ ਦੀ ਗਤੀ ਹੁੰਦੀ ਹੈ:

**ਸਿਰੀਰਾਗੁ ਮਹਲਾ ੫॥**

**ਗੁਰੁ ਪਰਮੇਸੁਰੁ ਪੂਜੀਐ ਮਨਿ ਤਨਿ ਲਾਇ ਪਿਆਰੁ॥ ਸਤਿਗੁਰੁ ਦਾਤਾ ਜੀਅ ਦਾ ਸਭਸੈ ਦੇਇ ਅਧਾਰੁ॥ ਸਤਿਗੁਰ ਬਚਨ ਕਮਾਵਣੇ ਸਚਾ ਏਹੁ ਵੀਚਾਰੁ॥ ਬਿਨੁ ਸਾਧੂ ਸੰਗਤਿ ਰਤਿਆ ਮਾਇਆ ਮੋਹੁ ਸਭੁ ਛਾਰੁ॥੧॥ ਮੇਰੇ ਸਾਜਨ ਹਰਿ ਹਰਿ ਨਾਮੁ ਸਮਾਲਿ॥ ਸਾਧੂ ਸੰਗਤਿ ਮਨਿ ਵਸੈ ਪੂਰਨ ਹੋਵੈ ਘਾਲ॥੧॥ ਰਹਾਉ॥ ਗੁਰੁ ਸਮਰਥੁ ਅਪਾਰੁ ਗੁਰੁ ਵਡਭਾਗੀ ਦਰਸਨੁ ਹੋਇ॥ ਗੁਰੁ ਅਗੋਚਰੁ ਨਿਰਮਲਾ ਗੁਰ ਜੇਵਡੁ ਅਵਰੁ ਨ ਕੋਇ॥ ਗੁਰੁ ਕਰਤਾ ਗੁਰੁ ਕਰਣਹਾਰੁ ਗੁਰਮੁਖਿ ਸਚੀ ਸੋਇ॥ ਗੁਰ ਤੇ ਬਾਹਰਿ ਕਿਛੁ ਨਹੀ ਗੁਰੁ ਕੀਤਾ ਲੋੜੇ ਸੁ ਹੋਇ॥੨॥ ਗੁਰੁ ਤੀਰਥੁ ਗੁਰੁ ਪਾਰਜਾਤੁ ਗੁਰੁ ਮਨਸਾ ਪੂਰਣਹਾਰ॥ ਗੁਰੁ ਦਾਤਾ ਹਰਿ ਨਾਮੁ ਦੇਇ ਉਧਰੈ ਸਭੁ ਸੰਸਾਰੁ॥ ਗੁਰੁ ਸਮਰਥੁ ਗੁਰੁ ਨਿਰੰਕਾਰੁ ਗੁਰੁ ਊਚਾ ਅਗਮ ਅਪਾਰੁ॥ ਗੁਰ ਕੀ ਮਹਿਮਾ ਅਗਮ ਹੈ ਕਿਆ ਕਥੇ ਕਥਨਹਾਰੁ॥੩॥ ਜਿਤੜੇ ਫਲ ਮਨਿ ਬਾਛੀਅਹਿ ਤਿਤੜੇ ਸਤਿਗੁਰ ਪਾਸਿ॥ ਪੂਰਬ ਲਿਖੇ ਪਾਵਣੇ ਸਾਚੁ ਨਾਮੁ ਦੇ ਰਾਸਿ॥ ਸਤਿਗੁਰ ਸਰਣੀ ਆਇਆ ਬਾਹੁੜਿ ਨਹੀ ਬਿਨਾਸੁ॥ ਹਰਿ ਨਾਨਕ ਕਦੇ ਨ ਵਿਸਰਉ ਏਹੁ ਜੀਉ ਪਿੰਡੁ ਤੇਰਾ ਸਾਸੁ॥੪॥੨੯॥੯੯॥ (ਅੰਗ ੫੨)**

ਇਸ ਦਾ ਭਾਵ ਇਹ ਹੈ ਕਿ ਗੁਰਾਂ ਦੀ ਅਤੇ ਪਰਮੇਸ਼ਵਰ ਦੀ ਪੂਜਾ ਮਨ ਅਤੇ ਤਨ ਨਾਲ ਪ੍ਰੀਤੀ ਕਰਕੇ ਕਰੀਏ , ਸਤਿਗੁਰੂ ਜੀਵਾਤਮਾ ਦਾ ਦਾਤਾ ਹੈ ਅਰ ਸਭ ਨੂੰ ਆਸਾਰਾ ਦੇਂਦਾ ਹੈ, ਸਭ ਤੋਂ ਸਚਾ ਵਿਚਾਰ ਅਤੇ ਬੁਧਿ ਇਹ ਹੈ ਕਿ ਸਤਿਗੁਰਾਂ ਦੇ ਬਚਨਾਂ ਨੂੰ ਕਮਾਇਆ ਜਾਵੇ, ਸੰਤਾਂ ਮਹਾਤਮਾਂ ਦੀ ਸੰਗਤ ਦੇ ਰੰਗ ਤੋਂ ਬਿਨਾਂ ਹੋਰ ਮਾਇਆ ਦਾ ਮੋਹ ਸਭ ਸੁਆਹ ਦੇ ਤੁਲ ਹੈ, ਹੇ ਮੇਰੇ ਮਿਤਰ ਪਰਮਾਤਮਾ ਦੇ ਨਾਮ ਦਾ ਤੂੰ ਸਿਮਰਨ ਕਰ, ਸਾਧੂ ਸੰਗਤ ਵਿੱਚ ਰਹਿਣ ਕਰਕੇ ਪੂਰਨ ਕਮਾਈ ਹੁੰਦੀ ਹੈ, ਗੁਰੂ ਸਮਰਥਾ ਵਾਨ ਹੈ ਅਤੇ ਉਸ ਦਾ ਪਾਰਾ ਵਾਰ ਨਹੀਂ ਹੈ, ਗੁਰਾਂ ਦਾ ਵਡਿਆਂ ਭਾਗਾ ਕਰਕੇ ਦਰਸ਼ਨ ਹੁੰਦਾ ਹੈ। ਗੁਰਾਂ ਦੀ ਮਹਿਮਾ ਉਚੀ ਹੈ ਅਤੇ ਇੰਦਰੀਆਂ ਦੇ ਗਯਾਨ ਦੇ ਪਰੇ ਹੈ ਗੁਰੂ ਨਿਰਮਲ ਹੈ, ਗੁਰੂ ਜੈਸਾ ਵਡਾ ਕੋਈ ਨਹੀਂ ਹੈ, ਗੁਰੂ ਕਰਣ ਕਾਰਣ ਹੈ ਗੁਰਮੁਖਾਂ ਦੀ ਸੱਚੀ ਸੋਭਾ ਹੈ, ਗੁਰਾਂ ਤੇ ਬਾਹਿਰ ਨਹੀਂ ਹੈ ਗੁਰੂ ਜੁ ਕੁਛ ਕੀਤਾ ਲੋੜੇ ਸੋ ਹੁੰਦਾ ਹੈ, ਗੁਰੂ ਤੀਰਥ ਅਰਥਾਤ ਪਾਪਾਂ ਦੇ ਨਾਸ ਕਰਨੇ ਹਾਰੇ ਅਤੇ ਕਲਪ ਬ੍ਰਿਛ ਦੀ ਤਰ੍ਹਾਂ ਮਨਸਾ ਪੂਰਨ ਹਾਰੇ ਹਨ, ਗੁਰੂ ਦਾਤੇ ਹਨ ਪ੍ਰਮੇਸ਼ਵਰ ਦੇ ਨਾਮ ਦੇ ਦੇਨੇ ਵਾਲੇ ਹੁੰਦੇ ਹਨ ਅਤੇ ਉਨ੍ਹਾਂ ਦੇ ਆਸਰੇ ਸਾਰੇ ਸੰਸਾਰ ਦਾ ਉਧਾਰ ਹੁੰਦਾ ਹੈ, ਗੁਰੂ ਸਮਰਥਾਵਾਨ ਗੁਰੂ ਨਿਰੰਕਾਰ ਹੈ ਅਤੇ ਗੁਰੂ ਉਚਾ ਮਨ ਦੀ ਕਲਪਣਾ ਤੋਂ ਪਰੇ ਹੈ ਅਤੇ ਗੁਰੂ ਓਹ ਹੈ ਜਿਸ ਦਾ ਪਾਰਾਵਾਰ ਨਹੀਂ ਹੈ, ਗੁਰੂ ਦੀ ਮਹਿਮਾ ਮੰਨ ਕਰਕੇ ਲਖੀ ਨਹੀਂ ਜਾਂਦੀ ਓਹ ਕਥਨੇ ਕਰਕੇ ਕਥੀ ਨਹੀਂ ਜਾਂਦੀ ਜਿਤਨੇ ਖਿਆਲ ਮਨ ਕਰਕੇ ਕੀਤੇ ਜਾਂਦੇ ਹਨ ਓਹ ਸਤਿਗੁਰਾਂ ਦੇ ਪਾਸ ਹਨ, ਪਿਛਲੇ ਜਨਮ ਦੇ ਫਲ ਦੀ ਪਰਾਪਤੀ ਹੁੰਦੀ ਹੈ ਅਤ ਸ਼ਰਧਾ ਰੂਪੀ ਜੋ ਪੂੰਜੀ ਦੇਵੇ ਤਾਂ ਸਚੇ ਨਾਮ ਦੀ ਪਰਾਪਤੀ ਹੁੰਦੀ ਹੈ। ਸੋ ਸਤਿਗੁਰਾਂ ਦੀ ਸ਼ਰਨ ਵਿੱਚ ਆ ਜਾਂਦਾ ਹੈ ਉਹ ਫਿਰ ਜਨਮ ਮਰਨ ਵਿੱਚ ਨਹੀਂ ਆਉਂਦਾ ਹੈ, ਗੁਰੂ ਸਾਹਿਬ ਫਰਮਾਉਂਦੇ ਹਨ ਕਿ ਅਕਾਲ ਪੁਰਖ ਦਾ ਨਾਮ ਕਦੇ ਸਾਨੂੰ ਨਾ ਵਿਸਰੇ ਹੇ ਪ੍ਰਮਾਤਮਾ ਜੀਵ ਅਤੇ ਸਵਾਸ ਤੇਰੇ ਅਰਪਨ ਕੀਤੇ ਹਨ।

ਕਿਆ ਇਸ ਸ਼ਬਦ ਦੇ ਵਿਚਾਰਨ ਵਾਲੇ ਭਾਈ ਗੁਰਾਂ ਤੋਂ ਬਿਨਾਂ ਹੋਰ ਕਿਸੇ ਦੀ ਸ਼ਰਨ ਪੈਣਗੇ ਅਤੇ ਪ੍ਰਮਾਤਮਾਂ

ਚਲਦਾ

*98159-85559*

—0—

ਸੰਪਾਦਕੀ

# ਗੁਰਸਿੱਖ ਵੰਸੀ ਪਰਮਹੰਸ-ਗਿਆਨੀ ਦਿੱਤ ਸਿੰਘ ਜੀ ਜਿਸ ਨੇ ਸਾਹਸਹੀਣ ਕੌਮ ਨੂੰ ਚੜ੍ਹਦੀ ਕਲਾ ਵਿੱਚ ਲਿਆਂਦਾ ਅਤੇ ਡੁੱਬਦੀ ਬੇੜੀ ਨੂੰ ਪਾਰ ਲਗਾਇਆ



ਜਸਪਾਲ ਸਿੰਘ 'ਕੰਵਲ'
89689-68397

ਗੁਰਬਾਣੀ ਵਿੱਚ ਅਨੇਕਾਂ ਹੀ ਵਿਸ਼ਿਆਂ ਸਮਾਜਿਕ, ਆਰਥਿਕ, ਭੂਗੋਲਿਕ ਅਤੇ ਧਾਰਮਿਕ, ਅਧਿਆਤਮਿਕ, ਇਤਿਆਦਿ ਨੂੰ ਪਰਿਭਾਸ਼ਤ ਕੀਤਾ ਗਿਆ ਹੈ। ਬ੍ਰਹਮ ਗਿਆਨੀ, ਅਕ੍ਰਿਤਘਣ, ਗੁਰਮੁਖ ਗੁਰਸਿਖ, ਮਨਮੁੱਖ ਆਦਿ ਦੀ ਭੀ ਭਲੀ-ਭਾਂਤੀ ਵਿਸਥਾਰ ਵਿੱਚ ਵਿਆਖਿਆ ਕੀਤੀ ਗਈ ਹੈ। ਇਹ ਅਦੁੱਤੀ ਗਿਆਨ ਦਾ ਸਾਗਰ ਹੈ। ਗੁਰਬਾਣੀ ਵਿੱਚ ਮਨੁੱਖ ਦੇ ਜੀਵਨ ਨੂੰ ਗੁਣਕਾਰੀ ਬਣਾਉਣ ਲਈ ਪੁਰਜ਼ੋਰ ਤਾਗੀਦ ਹੈ ਤਾਂ ਕਿ ਭੁੱਲਿਆ ਭਟਕਿਆ ਮਨੁੱਖ ਵਿਕਾਰਾਂ ਤੋਂ ਛੁਟਕਾਰਾ ਪਾ ਕੇ, ਗ੍ਰਹਿਸਤ ਵਿੱਚ ਰਹਿ ਕੇ ਇੱਕ ਸੁਚੱਜੇ ਜੀਵਨ ਦਾ ਨਿਰਬਾਹ ਕਰ ਸਕੇ। ਗੁਰਬਾਣੀ ਰਾਹੀ ਅੰਮ੍ਰਿਤ ਰੂਪੀ ਸਤਿ ਨਾਮ ਨੂੰ ਧਾਰਣ ਕਰਕੇ, ਗੁਰਸਿੱਖੀ ਵਾਲਾ ਜੀਵਨ ਅਪਣਾ ਕੇ 'ਇਹ ਲੋਕ ਸੁਖੀਏ ਪਰਲੋਕ ਸੁਹੇਲੇ ਨਾਨਕ ਹਰ ਪ੍ਰਭ ਆਪੇ ਮੇਲੇ' ਵਾਲੀ ਅਵਸਥਾ ਵਿੱਚ ਪਹੁੰਚ ਸਕਦਾ ਹੈ। ਇਹ ਸਭ ਕੁੱਝ ਇੰਨਾ ਸੌਖਾ ਨਹੀਂ ਪਰ ਅਸੰਭਵ ਵੀ ਨਹੀਂ ਕਿਹਾ ਜਾ ਸਕਦਾ, ਜੇਕਰ ਮਨੁੱਖ ਨੂੰ ਗੁਰੂ ਗ੍ਰੰਥ ਸਾਹਿਬ ਵਿੱਚ ਅੰਕਿਤ ਗੁਰਬਾਣੀ ਅਤੇ ਬਾਬੇ ਨਾਨਕ ਦੇ ਫਲਸਫੇ ਦੀ ਸੋਝੀ ਆ ਜਾਵੇ।

ਆਪ ਜੀ ਨੂੰ ਨਵ-ਚੇਤਨਾ ਲਹਿਰ ਦੇ ਮੋਢੀ ਵੀ ਕਿਹਾ ਜਾ ਸਕਦਾ ਹੈ ਕਿਉਂਕਿ ਆਪਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼ਾਂ ਨੂੰ ਘਰ-ਘਰ ਪਹੁੰਚਾਉਣ ਲਈ ਇੱਕ ਵੱਖਰੇ ਹੀ ਤਰੀਕੇ ਭਾਵ ਸਿੰਘ ਸਭਾ ਲਾਹੌਰ, ਖਾਲਸਾ ਅਖਬਾਰ ਦੇ ਲੇਖਾਂ, ਭਾਸ਼ਣਾਂ ਅਤੇ ਪੁਸਤਕਾਂ ਰਾਹੀਂ ਅਣਥੱਕ ਉਪਰਾਲੇ ਕੀਤੇ।

ਗੁਰਸਿੱਖ ਨੂੰ ਗੁਰਬਾਣੀ ਅਤੇ ਬਾਬੇ ਨਾਨਕ ਦੇ ਫਲਸਫੇ ਅਨੁਸਾਰ ਸਤਿਗੁਰ ਦੇ ਦਰਬਾਰ ਵਿੱਚ ਬਹੁਤ ਉੱਤਮ ਪਦਵੀ ਪ੍ਰਾਪਤ ਹੈ। ਅਜਿਹੇ ਹੀ 'ਗੁਰਸਿੱਖ ਵੰਸੀ ਪਰਮਹੰਸ' ਸਨ ਪੰਥ ਰਤਨ ਭਾਈ ਦਿੱਤ ਸਿੰਘ ਗਿਆਨੀ ਜੀ। ਆਪ ਜੀ ਕਿਸ਼ੋਰ ਅਵਸਥਾ ਤੋਂ ਹੀ ਬ੍ਰਹਮ ਰੂਪੀ ਗੁਰੂ ਗਿਆਨ ਦੀ ਖੋਜ ਵਿੱਚ ਵਿਅਸਥ ਹੋ ਗਏ। ਸ਼ੁਰੂ ਵਿੱਚ ਆਪਨੇ ਆਪਣੇ ਮਾਤਾ-ਪਿਤਾ ਰਾਮ ਕੌਰ ਸੰਤ ਦੀਵਾਨ ਸਿੰਘ ਕੋਲੋਂ ਪਿੰਡ ਕਲੌੜ (ਨੰਦਪੁਰ) ਜ਼ਿਲ੍ਹਾ ਫਤਿਹਗੜ੍ਹ ਸਾਹਿਬ ਵਿਖੇ ਨਿਤਨੇਮ ਅਤੇ ਹੋਰ ਬਾਣੀਆਂ ਕੰਠ ਕਰ ਲਈਆਂ, 9 ਸਾਲ ਦੀ ਉਮਰ ਵਿੱਚ ਹੀ ਮਾਤਾ-ਪਿਤਾ ਜੀ ਨੇ ਆਪ ਨੂੰ ਮੀਹ ਪੈਂਦੇ ਵਿੱਚ ਹੀ ਘਰੋਂ ਇਹ ਕਹਿ ਕੇ ਬਾਹਰ ਕੱਢ ਦਿੱਤਾ। "ਜਾਓ, ਮੇਰੇ ਪਿੱਛੇ ਕਿਉਂ ਫਿਰਦਾ ਹੈਂ, ਤੂੰ ਭੀ ਬ੍ਰਹਮ ਤੇ ਮੈਂ ਭੀ ਬ੍ਰਹਮ ਹਾਂ, ਬ੍ਰਹਮੰਡ ਤੇਰਾ ਹੀ ਹੈ, ਜਾ ਕੇ ਸੰਭਾਲ।" ਇਥੋਂ ਆਪ ਸੰਤ ਭਾਗ ਸਿੰਘ ਬਡਾਲਾ (ਨੇੜੇ ਖਰੜ) ਚਲੇ ਗਏ। ਸੰਤ ਭਾਗ ਸਿੰਘ, ਦਿੱਤ ਸਿੰਘ ਦੇ ਪਿਤਾ ਸੰਤ ਦੀਵਾਨ ਸਿੰਘ ਦੇ ਮੇਲੀ ਜੋਲੀ ਸਨ। ਕੁੱਝ ਸਮਾਂ ਇਥੇ ਬਿਤਾਣ ਤੋਂ ਬਾਅਦ ਸੰਤ ਭਾਗ ਸਿੰਘ ਆਪ ਨੂੰ ਜ਼ਿਲ੍ਹਾ ਅੰਬਾਲਾ ਦੇ ਪਿੰਡ ਤਿਊੜ (ਨੇੜੇ ਖਰੜ) ਗੁਲਾਬ ਦਾਸੀਆਂ ਦੇ ਡੇਰੇ ਸੰਤ ਕੌਲ ਦਾਸ ਕੋਲ ਮੁੱਢਲੀ ਵਿਦਿਆ ਪ੍ਰਾਪਤ ਕਰਨ ਲਈ ਛੱਡ ਆਏ। ਤਿਊੜ ਪ੍ਰੰਪਰਾਗਤ ਸ਼ਿਸ਼-ਗੁਰੂ ਵਿਦਿਆ ਦਾ ਇੱਕ ਉੱਘਾ ਕੇਂਦਰ ਸੀ। ਆਪ ਨੇ ਇੱਥੇ 18-19 ਸਾਲ ਦੀ ਉਮਰ ਤੱਕ ਵਿਦਿਆ ਗ੍ਰਹਿਣ ਕੀਤੀ ਜਿਸ ਵਿੱਚ ਗੁਰਬਾਣੀ ਦੇ ਅਧਿਐਨ ਦੇ ਨਾਲ ਪਿੰਗਲ, ਵਿਆਕਰਣ ਅਤੇ ਵਿਦਾਂਤ ਵਿੱਚ ਵੀ ਚੰਗੀ ਮੁਹਾਰਤ ਹਾਸਲ ਕਰ ਲਈ। ਪੰਜਾਬੀ ਹਿੰਦੀ, ਉਰਦੂ, ਫਾਰਸੀ ਤੇ ਸੰਸਕ੍ਰਿਤ ਵੀ ਸਿੱਖ ਲਈ। ਖਰੜ ਦੇ ਸੱਯਦ ਨਾਮੀ ਮੁਨਸ਼ੀ ਤੋਂ ਉਰਦੂ ਅਤੇ ਫਾਰਸੀ ਸਿਖੀ। ਉਨ੍ਹਾਂ ਨੂੰ ਕੁੱਝ ਨਾ ਕੁੱਝ ਨਵਾਂ ਸਿੱਖਣ ਦੀ ਚੇਟਕ ਪਹਿਲੀ ਉਮਰ ਤੋਂ ਹੀ ਲੱਗ ਗਈ ਸੀ। ਇਸੇ ਦੌਰਾਨ ਉਨ੍ਹਾਂ ਪਿੰਗਲ, ਵਿਆਕਰਣ, ਵੇਦਾਂਤ ਤੇ

ਰਾਜਨੀਤੀ ਆਦਿ ਦੇ ਗ੍ਰੰਥਾਂ ਦਾ ਅਧਿਐਨ ਕਰਨ ਕਰਕੇ ਸਾਧੂ-ਸੰਤਾਂ ਨਾਲ ਬਹਿਸ-ਮੁਹਾਬਸਾ ਕਰਦੇ ਰਹਿੰਦੇ ਅਤੇ ਉਨ੍ਹਾਂ ਦੇ ਬਿਬੇਕ, ਤਰਕ ਅਤੇ ਹਾਜ਼ਰ-ਜਵਾਬੀ ਦੀਆਂ ਧੁੰਮਾਂ ਵੱਡੇ-ਵੱਡੇ ਵਿਦਵਾਨਾਂ ਤੇ ਸਾਧਾਂ ਸੰਤਾਂ ਦੇ ਡੇਰਿਆਂ ਵਿੱਚ ਦੂਰ-ਦੂਰ ਤੱਕ ਖਿੱਲਰ ਗਈਆਂ।

ਆਪ ਕੁੱਝ ਸਮਾਂ ਪਿੰਡ ਤਿਉੜ ਦੇ ਨੇੜੇ ਹੀ ਪਿੰਡ ਅਭੈਪੁਰ ਵਿੱਚ ਛੋਟੀ ਜਿਹੀ ਕੁਟੀਆ ਅਤੇ ਬਗੀਚਾ ਬਣਾ ਕੇ ਲਾਂਭੇ-ਛਾਂਭੇ ਦੇ ਪਿੰਡਾਂ ਵਿੱਚ ਮੜ੍ਹੀ-ਮਸਾਣੀ, ਭੈਰੋਂ, ਦੇਵੀ, ਦੇਵਤੇ ਪੂਜਣੋਂ ਲੋਕਾਂ ਨੂੰ ਹਟਾ ਕੇ ਵੇਦਾਂਤ ਦਾ ਉਪਦੇਸ਼ ਦਿੰਦੇ ਰਹੇ। ਇਸ ਕਾਰਨ ਆਪ ਲੋਕਾਂ ਵਿੱਚ ਗਿਆਨੀ ਪ੍ਰਸਿੱਧ ਹੋ ਗਏ ਤੇ ਪਰਤਿਸ਼ਟਤ ਵੀ।

18-19 ਸਾਲ ਦੀ ਉਮਰ ਵਿੱਚ ਸੰਤ ਭਾਗ ਸਿੰਘ ਨੇ ਆਪ ਨੂੰ ਗੁਲਾਬਦਾਸੀਆਂ ਦੇ ਪ੍ਰਮੁੱਖ ਡੇਰੇ ਚੱਠਿਆਂ ਵਾਲੇ, ਪਹੁੰਚਾ ਦਿੱਤਾ। ਇਥੇ ਆਪਨੇ ਸੰਤ ਦੇਸਾ ਸਿੰਘ ਜੀ ਪਾਸੋਂ, ਜੋ ਵੱਡੇ ਵਿਦਵਾਨ ਅਰ ਸ਼ੁਭ ਗੁਣਾਂ ਸੰਪੰਨ ਸਨ, ਵੇਦਾਂਤ ਦੇ ਕਈ ਗ੍ਰੰਥ ਪੜ੍ਹੇ। ਇੱਥੇ ਹੀ ਉਨ੍ਹਾਂ ਨੇ ਗਭਰੇਟ ਉਮਰ ਵਿੱਚ ਆਪਣੀ ਪਲੇਠੀ ਪੁਸਤਕ ਸ਼ੀਰੀਂ ਫਰਹਾਦ ਦਾ ਕਿੱਸਾ ਅਤੇ ਅਬਲਾ ਨਿੰਦ ਨਾਂ ਦੀ ਪੁਸਤਕ ਦੀ ਰਚਨਾ ਕੀਤੀ। ਇਸੇ ਹੀ ਪੜ੍ਹਾਅ ਵਿੱਚ ਮਹੀਨਾ ਜੇਠ 1872 ਵਿੱਚ ਉਨਾਂ ਦਾ ਵਿਆਹ ਸੰਤ ਭਾਗ ਸਿੰਘ ਦੀ ਸੁਪਤਰੀ ਬਿਸ਼ਨ ਦੇਈ ਨਾਲ ਹੋਇਆ।

ਆਪ ਕੁੱਝ ਸਮਾਂ ਪਰਿਵਾਰ ਸਮੇਤ ਚੱਠਿਆਂ ਵਾਲੇ ਰਹੇ ਅਤੇ ਕਿਸੇ ਨਾ ਕਿਸੇ ਕਾਰਨ ਹਰ ਮਹੀਨੇ ਲਾਹੌਰ ਆਉਂਦੇ ਜਾਂਦੇ ਰਹਿੰਦੇ ਸਨ। ਇਸ ਦੌਰਾਨ ਉਨ੍ਹਾਂ ਦੀ ਮੁਲਾਕਾਤ ਭਾਈ ਜਵਾਹਰ ਸਿੰਘ ਨਾਲ ਹੋਈ। ਜੋ ਕਿ ਗੁਲਾਬਦਾਸੀਏ ਡੇਰੇ ਚੱਠਿਆਂ ਵਾਲੇ ਜਾਂਦੇ ਆਉਂਦੇ ਰਹਿੰਦੇ ਸਨ ਅਤੇ ਧਰਮ ਚਰਚਾ ਹੁੰਦੀ ਰਹਿੰਦੀ ਸੀ। ਉਨ੍ਹਾਂ ਦੇ ਹੀ ਪ੍ਰਭਾਵ ਨਾਲ ਆਪ ਫਕੀਰੀ ਭੇਸ ਛੱਡ ਕੇ ਗੁਰਸਿੱਖੀ ਜੀਵਨ ਨਾਲ ਜੁੜ ਗਏ। ਇਸ ਤਰ੍ਹਾਂ ਲਾਹੌਰ ਦੇ ਧਾਰਮਿਕ ਸਮਾਗਮਾਂ ਦੌਰਾਨ ਆਪ ਜੀ ਦੀ ਮੁਲਾਕਾਤ ਪ੍ਰੋ: ਗੁਰਮੁੱਖ ਸਿੰਘ ਨਾਲ ਵੀ ਹੋ ਗਈ। ਇਨ੍ਹਾਂ ਦੇ ਉਤਸ਼ਾਹ ਨਾਲ ਹੀ ਔਰੀਐਂਟਲ ਕਾਲਜ ਵਿੱਚ ਪਹਿਲੇ ਸਾਲ ਹੀ ਦਾਖਲ ਹੋ ਕੇ 'ਗਯਾਨੀ' ਦਾ ਇਮਤਿਹਾਨ ਅਵੱਲ ਰਹਿ ਕੇ ਪਾਸ ਕੀਤਾ ਅਤੇ ਪੰਜਾਬ ਯੂਨੀਵਰਸਿਟੀ ਦੇ ਸਾਲਾਨਾ ਜਲਸੇ ਵਿੱਚ ਲਾਰਡ ਰਿਪਨ ਮੁਲਕੀ ਲਾਟ ਦੇ ਹੱਥੋਂ ਇੱਕ ਉਮਦਾ ਘੜੀ ਅਤੇ ਤਗਮਾ ਪਾਇਆ। ਗਿਆਨੀ ਜੀ ਨੂੰ ਗਿਆਨੀ ਪਾਸ ਕਰਦਿਆਂ ਹੀ ਓਰੀਐਂਟਲ ਕਾਲਜ, ਲਾਹੌਰ ਤੇ ਸਟਾਫ਼ ਵਿੱਚ ਲੈ ਲਿਆ ਗਿਆ, ਕਿਉਂਕਿ ਉਹ ਆਪਣੀ ਵਿਦਵਤਾ ਅਤੇ ਭਾਸ਼ਣ-ਕਲਾ ਕਰਕੇ ਲਾਹੌਰ ਵਿੱਚ ਪਹਿਲਾਂ ਹੀ ਪ੍ਰਸਿੱਧ ਸਨ। ਆਪਦੀ ਪ੍ਰਤਿਭਾ ਤੋਂ ਪ੍ਰਭਾਵਿਤ ਹੋ ਕੇ ਪ੍ਰਿੰਸੀਪਲ ਸਾਹਿਬ ਇਤਨਾ ਪ੍ਰਭਾਵਿਤ ਹੋਏ ਕਿ ਉਨ੍ਹਾਂ ਨੇ ਆਪ ਜੀ ਨੂੰ ਪੱਕੇ ਤੌਰ ਤੇ ਪੰਜਾਬੀ ਦੇ ਪ੍ਰੋਫੈਸਰ ਤੋਂ ਧਾਰਮਿਕ ਪ੍ਰੋਫੈਸਰ ਦੀ ਆਸਾਮੀ ਪੇਸ਼ ਕੀਤੀ। ਇਸ ਨਾਲ ਆਪ ਜੀ ਦਾ ਕੱਦ ਲੋਕਾਂ ਦੀਆਂ ਨਜ਼ਰਾਂ ਵਿੱਚ ਹੋਰ ਵੀ ਵੱਧ ਗਿਆ ਸੀ।

ਇਹ ਉਹ ਸਮਾਂ ਸੀ ਜਦੋਂ ਭਾਈ ਦਿੱਤ ਸਿੰਘ, ਪ੍ਰੋ: ਗੁਰਮੁੱਖ ਸਿੰਘ, ਭਾਈ ਜਵਾਹਰ ਸਿੰਘ ਤੇ ਭਾਈ ਮਈਆ ਸਿੰਘ ਇਨ੍ਹਾਂ ਚਾਰੋਂ ਪ੍ਰਤਿਭਾਵਾਂ ਦਾ ਲਾਹੌਰ ਵਿਖੇ ਸੰਗਮ, ਸਿੰਘ ਸਭਾ ਲਾਹੌਰ ਦੀ ਸਥਾਪਨਾ ਲਈ ਬੜਾ ਕਾਰਗਰ ਸਾਬਤ ਹੋਇਆ।

ਪਹਿਲਾਂ ਪਹਿਲ ਭਾਈ ਜਵਾਹਰ ਸਿੰਘ ਤੇ ਗਿਆਨੀ ਜੀ ਆਰੀਆ ਸਮਾਜ ਦੀਆਂ ਸਭਾਵਾਂ ਨੂੰ ਸੰਬੋਧਨ ਕਰਦੇ ਰਹੇ ਕਿਉਂਕਿ ਸਿੱਖ ਧਰਮ ਅਤੇ ਆਰੀਆ ਸਮਾਜ ਦਾ ਸਾਂਝਾ ਮਨੋਰਥ ਮੂਰਤੀ ਪੂਜਾ ਅਤੇ ਈਸਾਈਅਤ ਦੇ ਉਲਟ ਸੀ, ਹਾਲਾਂ ਕਿ ਉਨ੍ਹਾਂ ਨੇ ਸਵਾਮੀ ਦਯਾਨੰਦ ਨਾਲ ਜੋ ਸਾਸਤ੍ਰਾਥ ਕੀਤੇ, ਉਨ੍ਹਾਂ ਤੋਂ ਭਾਈ ਸਾਹਿਬ ਦੀ ਸਵਾਮੀ ਜੀ ਪ੍ਰਤੀ ਕਿਸੇ ਡੂੰਘੀ ਨਿਸ਼ਠਾ ਦਾ ਸੰਕੇਤ ਨਹੀਂ ਮਿਲਦਾ।

ਗਿਆਨੀ ਜੀ ਨੇ ਸਾਧੂ ਦਯਾਨੰਦ ਨੂੰ ਤਿੰਨ ਬਹਿਸ ਮੁਹਾਬਸਿਆਂ (ਜਗਤ ਦਾ ਕਰਤਾ ਕੌਣ ਹੈ?, ਵੇਦ ਈਸ਼ਵਰ ਕ੍ਰਿਤ ਨਹੀਂ, ਮੁਕਤੀ ਦਾ ਕਿਆ ਸਰੂਪ ਹੈ?) ਵਿੱਚ ਗੁਰਮਤਿ ਦੇ ਅਟੱਲ ਅਸੂਲਾਂ ਨਾਲ ਤਕੜੀਹਾਰ ਦਿੱਤੀ। ਇਸ ਨਾਲ ਗਿਆਨੀ ਜੀ ਦੀ ਵਿਦਵਤਾ, ਨਿਰਭੈਤਾ, ਅਦੁੱਤੀ ਸਾਹਸ, ਹਾਜ਼ਰ-ਜੁਆਬੀ, ਆਪਣੇ ਪੱਖ ਬਾਰੇ ਪੂਰਨ ਸਪੱਸ਼ਟ ਹੋਣ ਦਾ ਚਾਰੇ ਪਾਸੇ ਡੰਕਾ ਵੱਜ ਗਿਆ। ਉਨ੍ਹਾਂ ਦਾ ਇਹ ਸੰਬਾਦ ਕੋਈ ਆਮ ਬੰਦੇ ਨਾਲ ਨਹੀਂ ਬਲਕਿ ਮਹਾਨ ਸੰਬਾਦੀ ਪੰਡਿਤ ਦਯਾ ਨੰਦ ਨਾਲ ਸੀ ਜੋ ਨਿੱਤ ਦੇ ਬਹਿਸ ਅਖਾੜਿਆਂ ਵਿੱਚ ਵੱਡੇ ਵੱਡੇ ਆਲਿਮਾਂ-ਫਾਜ਼ਿਲਾਂ ਨੂੰ ਪਛਾੜਨ ਵਾਲੇ ਸਨ ਅਤੇ ਜਿਸ ਨੇ 'ਸਤਿਆਰਥ ਪ੍ਰਕਾਸ਼' ਨਾਮੀ ਗ੍ਰੰਥ ਵਿੱਚ ਵੱਡੇ ਵੱਡੇ

ਧਰਮ-ਆਗੂਆਂ, ਮਹਾਂ-ਪੁਰਸ਼ਾਂ ਨੂੰ ਆਪਣੀ ਪ੍ਰਗਾੜ ਨਿੰਦਾ ਦੀ ਬੁਛਾੜ ਨਾਲ ਨਿਵਾਜਿਆਂ ਹੈ। ਭਾਈ ਸਾਹਿਬ ਨੇ ਆਪਣੀਆਂ ਰਚਨਾਵਾਂ ਪੰਡਤ ਦਯਾਨੰਦ ਨਾਲ ਮੇਰਾ ਸੰਬਾਦ, ਦੰਭ ਵਿਦਾਰਨ ਅਤੇ ਵੇਦਕ ਰਿਸ਼ੀਆਂ ਦੇ ਇਲਮ ਤੇ ਹੁਨਰ ਵਿੱਚ ਪੰਡਤ ਦਯਾ ਨੰਦ ਦੇ ਗ੍ਰੰਥ ਸਤਿਆਰਥ ਪ੍ਰਕਾਸ਼, ਉਸ ਦੀ ਵਿਦਵਤਾ ਅਤੇ ਉਸ ਦੁਆਰਾ ਵੇਦਾਂ ਤੇ ਮੰਤਰਾਂ ਦੀ ਗਲਤ ਵਿਆਖਿਆ ਉਤੇ ਟਿੱਪਣੀ ਸਹਿਤ ਠੀਕ ਰੋਸ਼ਨੀ ਪਾਈ ਅਤੇ ਇਨ੍ਹਾਂ ਦੇ ਆਡੰਬਰਾਂ ਦੇ ਪਾਜ ਉਘਾੜੇ ਹਨ।

ਵਛੋਵਾਲੀ ਮੰਦਰ, ਲਾਹੌਰ ਵਿਖੇ 25 ਨਵੰਬਰ 1888 ਨੂੰ ਆਰੀਆ ਸਮਾਜ ਦੀ ਪੰਜਾਬ ਵਿੱਚ ਸਥਾਪਨਾ ਦੀ ਗਿਆਰਵੀਂ ਵਰ੍ਹੇ-ਗੰਢ ਮਨਾਉਣ ਦੇ ਸਮਾਗਮ ਵਿੱਚ, ਜਿਸ ਵਿੱਚ ਪੰਡਤ ਦਯਾਨੰਦ, ਗੁਰੂਦੱਤ ਤੇ ਲਾਲਾ ਮੁਰਲੀਧਰ ਵੀ ਹਾਜ਼ਰ ਸਨ, ਕੁੱਝ ਸ਼ਰਾਰਤੀਆਂ ਨੇ ਗੁਰੂ ਸਾਹਿਬਾਨ ਦੇ ਸਬੰਧ ਵਿੱਚ ਆਪ ਸ਼ਬਦ ਬੋਲੇ ਜਿਸ ਕਾਰਨ ਭਾਈ ਦਿੱਤ ਸਿੰਘ ਅਤੇ ਭਾਈ ਜਵਾਹਰ ਸਿੰਘ ਦਾ ਆਰੀਆ ਸਮਾਜੀਆ ਨਾਲ ਪੱਕਾ ਤੋੜ-ਵਿਛੋੜਾ ਹੋ ਗਿਆ।

ਦਰਅਸਲ ਆਰੀਆ ਸਮਾਜੀ ਆਪਣੇ ਆਪ ਨੂੰ ਪੁਰਾਤਨਤਾ ਦੇ ਅਲੰਬੜਦਾਰ ਕਹਿੰਦੇ ਹਨ ਪਰ ਇਹ ਨੁਕਤਾ ਚੀਨੀ ਤੇ ਈਰਖਾਵਾਦੀਆਂ ਦੀ ਜਮਾਤ ਹੈ। ਪੰਡਤ ਦਯਾਨੰਦ ਨੇ 'ਸਤਿਆਰਥ ਪ੍ਰਕਾਸ਼' ਵਿੱਚ ਸਿੱਖ ਗੁਰੂਆਂ ਬਾਰੇ ਅਤੇ ਹਜ਼ਰਤ ਮੁਹੰਮਦ ਸਾਹਿਬ ਬਾਰੇ ਨਾ ਬਣਦੇ ਕੁੱਝ ਲਫਜ ਲਿਖਣ ਕਾਰਨ ਮੁਸਲਮਾਨ ਭੜਕ ਪਏ ਸਨ ਅਤੇ ਉਨ੍ਹਾਂ ਨੇ ਚਾਰ ਆਰੀਆ ਸਮਾਜੀਆਂ ਦਾ ਕਤਲ ਵੀ ਕਰ ਦਿੱਤਾ ਸੀ।

ਇਥੇ ਇਕ ਗੱਲ ਹੋਰ ਦੱਸਣ ਯੋਗ ਹੈ ਕਿ ਸਵਾਮੀ ਦਯਾਨੰਦ ਦੀ ਮੌਤ ਸਮੇਂ ਉਨ੍ਹਾਂ ਦੇ ਸਸਕਾਰ ਕਰਨ ਵੇਲੇ ਵੀ ਗੁਰਸਿੱਖਾਂ ਨੇ ਸੇਵਾ ਨਿਭਾਈ ਕਿਉਂਕਿ ਜੋਧਪੁਰ (ਰਾਜਸਥਾਨ) ਵਿਖੇ ਚਾਰ 'ਤਮਾਕੂੰ ਦਾ ਸੇਵਨ ਨਾ ਕਰਨ ਵਾਲੇ ਹਿੰਦੂ' ਉਥੇ ਉਪਲਭੱਧ ਨਹੀਂ ਸਨ।

ਭਾਈ ਦਿੱਤ ਸਿੰਘ ਜੀ ਅਤੇ ਪ੍ਰੋ: ਗੁਰਮੁੱਖ ਸਿੰਘ, ਭਾਈ ਜਵਾਹਰ ਸਿੰਘ, ਭਾਈ ਮਈਆ ਸਿੰਘ ਅਤੇ ਭਾਈ ਬਸੰਤ ਸਿੰਘ ਨੇ ਬਿਪਰਵਾਦੀ ਸਿੰਘ ਸਭਾ ਅੰਮ੍ਰਿਤਸਰ ਨੂੰ ਤਿਲਾਂਜਲੀ ਦੇ ਦਿੱਤੀ ਜੋ ਕਿ ਪੰਥ ਦੇ ਅਸੂਲਾਂ ਤੇ ਖਰੀ ਨਹੀਂ ਸੀ ਉਤਰ ਰਹੀ ਅਤੇ 1879 ਈ: ਵਿੱਚ ਸਿੰਘ ਸਭਾ ਲਾਹੌਰ ਦੀ ਸਥਾਪਨਾ ਕੀਤੀ। ਜਿਸ ਰਾਹੀਂ ਉਨ੍ਹਾਂ ਦੇ ਪੂਰੀ ਤਨ ਦੇ ਹੀ, ਇਮਾਨਦਾਰੀ ਤੇ ਸੂਝਬੂਝ ਨਾਲ ਸੇਵਾਵਾਂ ਨਿਭਾਉਣ ਸਦਕਾ ਸਿੱਘ ਸਭਾ ਲਾਹੌਰ ਦਾ ਬੋਲ ਬਾਲਾ ਸਾਰੇ ਪਾਸੇ ਹੋ ਗਿਆ। ਅਤੇ ਅਨੇਕਾਂ ਪਿੰਡਾਂ ਵਿੱਚ ਸਿੰਘ ਸਭਾਵਾਂ ਬਣੀਆਂ ਜੋ ਕਿ ਸਿੰਘ ਸਭਾ ਲਾਹੌਰ ਨਾਲ ਜੁੜੀਆਂ। 1886 ਈ: ਵਿੱਚ ਪੰਜਾਬੀ ਦਾ ਪਹਿਲਾ ਅਖਬਾਰ 'ਖਾਲਸਾ ਅਖਬਾਰ' ਲਾਹੌਰ ਸ਼ੁਰੂ ਹੋਇਆ। ਗੁਰਸਿੱਖੀ ਦਾ ਪ੍ਰਚਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਉਪਦੇਸ਼ਾਂ ਰਾਹੀਂ ਕੀਤਾ ਗਿਆ। ਪਿੰਡ-ਪਿੰਡ, ਸ਼ਹਿਰ-ਸ਼ਹਿਰ ਜਾ ਕੇ ਸਿੱਖੀ ਦੇ ਪ੍ਰਚਾਰ ਲਈ ਭਾਸ਼ਣ ਦਿੱਤੇ ਅਤੇ ਆਪ ਲੋਕਾਂ ਨੂੰ ਪ੍ਰੇਰਣਾ ਦਿੱਤੀ। ਇਹ ਉਹ ਸਮਾਂ ਸੀ ਜਦੋਂ ਕੌਮ ਨੂੰ ਬਿਪਰਵਾਦੀ, ਸਨਾਤਨੀ, ਆਰੀਆ ਸਮਾਜੀ, ਤਖਤਾਂ ਦੇ ਮਹੰਤ, ਗੁਰਦੁਆਰਿਆਂ ਦੇ ਪੁਜਾਰੀ, ਗੁਰੂ ਅੰਸ਼ ਕਹਾਉਣ ਵਾਲੇ ਹੰਕਾਰੇ ਹੋਏ ਗੁਰੂ-ਡੰਮ ਵਿੱਚ ਫਸੇ ਅਖੌਤੀ ਧਾਰਮਿਕ ਅਲੰਬੜਦਾਰਾਂ ਦੀ ਸੋਚ ਕਾਰਨ ਸਿੱਖੀ ਨਿਘਾਰ ਵੱਲ ਜਾ ਰਹੀ ਸੀ। ਗੁਲਾਮੀ, ਸਨਾਤਨੀ ਪ੍ਰਭਾਵ ਅਤੇ ਗੁਰਮਤਿ ਤੋਂ ਅਣਜਾਣ, ਭੰਬਲਭੂਸੇ 'ਚ ਪਈ ਕੌਮ ਸਾਹਸਹੀਣ ਹੋ ਚੁੱਕੀ ਸੀ। ਐਸੇ ਦਿਸ਼ਾਹੀਣ ਅਤੇ ਬਿਪਤਾ ਦੇ ਸਮੇਂ ਗਿਆਨੀ ਦਿੱਤ ਸਿੰਘ ਜੀ ਨੇ ਹਰ ਮੁਹਾਜ ਤੇ ਡਟੇ ਅਤੇ ਪੰਥ ਦੀ ਡੁੱਬਦੀ ਹੋਈ ਬੇੜੀ ਦੇ ਸੁਹਿਰਦ ਮਲਾਹ ਬਣ ਕੇ ਇਸ ਨੂੰ ਖਤਰਨਾਕ ਭੰਵਰ ਵਿਚੋਂ ਪਾਰ ਕਰਵਾਇਆ। ਖਾਲਸਾ ਕਾਲਜ ਦੀ ਸਥਾਪਨਾ ਵਿੱਚ ਵੱਡਾ ਯੋਗਦਾਨ ਪਾਕੇ ਸਿੱਖਿਆ ਦੇ ਖੇਤਰ ਵਿੱਚ ਕੌਮ ਨੂੰ ਲਾਮਬੰਦ ਕੀਤਾ। ਤਾਂ ਕਿ ਜਨ-ਮਾਨਸ ਧਾਰਮਿਕ ਅੰਧ ਵਿਸ਼ਵਾਸ਼ਾਂ, ਮਜ਼ਬੀ ਫਿਰਕਾ ਪ੍ਰਸਤੀ, ਫਾਲਤੂ ਦੇ ਆਡੰਬਰਾਂ ਤੇ ਪਾਖੰਡਾਂ ਵਿੱਚ ਨਿਕਲੇ ਅਤੇ ਨਵੀਆਂ ਵਿਦਿਆ, ਇਸਤਰੀ ਵਿਦਿਆ ਪੰਜਾਬੀ ਬੋਲੀ ਦੀ ਉਨਤੀ ਤੇ ਸਿੱਖ ਧਰਮ ਦੇ ਮਾਨਵਤਾ ਦੀ ਅਸੂਲਾਂ ਦਾ ਪ੍ਰਚਾਰ ਕਾਰਗਰ ਹੋ ਸਕੇ। ਅਨੰਦਕਾਰਜ ਨੂੰ ਗੁਰ ਮਰਿਆਦਾ ਅਨੁਸਾਰ ਨਿਭਾਉਣ ਲਈ ਪ੍ਰੇਰਿਆ। ਜਿਸ ਦੇ ਬਹੁਤ ਚੰਗੇ ਸਿੱਟੇ ਨਿਕਲੇ। ਸਿੱਖ ਕੌਮ ਦੇ ਸੰਸਥਾਪਕਾਂ ਨੇ ਭਾਵੇਂ ਬਹੁਤ ਹੀ ਸਪੱਸ਼ਟ ਅਤੇ ਸਾਫ਼-ਸੁਥਰਾ ਫਲਸਫਾ ਕੌਮ ਨੂੰ ਦਿੱਤਾ ਪਰ ਫਿਰ ਵੀ ਇਹ ਵਹਿਮਾਂ, ਭਰਮਾਂ ਅਤੇ ਪਖੰਡਾਂ ਦੇ ਬਿਪਰਵਾਦੀ ਪਖੰਡਾਂ ਮੱਕੜ ਜਾਲ ਵਿੱਚ ਫਸਕੇ ਆਪਣੀ ਗੁਰਮਤਿ ਦੀ ਸੱਚੀ-ਸੁੱਚੀ ਆਭਾ

ਨੂੰ ਮਨਮਤਿ ਦਾ ਗ੍ਰਹਿਣ ਲਾਇਆਂ ਬਿਨਾ ਨਹੀਂ ਰਹਿ ਸਕਦੀ। ਗਿਆਨੀ ਜੀ ਨੇ ਇਸ ਜੰਜਾਲ ਵਿਚੋਂ ਕੌਮ ਨੂੰ ਬਾਹਰ ਕੱਢਣ ਲਈ ਸੁਹਿਰਦ ਯਤਨ ਕੀਤੇ ਅਤੇ ਸਾਹਿਤ ਦੀ ਰਚਨ ਕੀਤੀ ਜੋ ਕਿ ਬਹੁਤ ਪ੍ਰਵਾਨ ਚੜ੍ਹਿਆ। ਉਦਾਹਰਣ ਹਿੱਤ ਦੁਰਗਾ ਪ੍ਰਬੋਧ, ਗੁੱਗਾ ਗਪੌੜਾ, ਸੁਲਤਾਨ ਪੁਆੜਾ, ਪੰਮਾ ਪ੍ਰਬੋਧ, ਮੀਰਾਂ ਮਨੌਤ, ਡਰਪੋਕ ਸਿੰਘ ਦਲੇਰ ਸਿੰਘ, ਸ਼ਹੀਦੀ ਪ੍ਰਬੋਧ, ਗੁਰੂ ਗ੍ਰੰਥ ਸਾਹਿਬ ਦੇ ਉਪਦੇਸ਼, ਸਿੰਘਣੀਆਂ ਦੇ ਸਿਦਕ, ਗੁਰੂ ਸਾਹਿਬਾਨ ਦੀਆਂ ਜੀਵਨ ਗਾਥਾਵਾਂ, ਨੀਤੀ ਗੁਲਦਸਤਾ, ਨੀਤੀ ਪ੍ਰਕਾਸ਼, ਨਕਲੀ ਸਿੱਖ ਪ੍ਰਬੋਧ, ਪੁਜਾਰੀ ਪ੍ਰਬੋਧ, ਪੰਥ ਪ੍ਰਬੋਧ, ਧਰਮ ਦਰਪਣ, ਕਲਗੀਧਰ ਉਪਕਾਰ ਆਦਿ ਪੁਸਤਕਾਂ ਪੰਜਾਬੀ ਸਾਹਿਤ ਦੀ ਝੋਲੀ ਵਿੱਚ ਪਾਈਆਂ। ਗਿਆਨੀ ਦਿੱਤ ਸਿੰਘ ਜੀ ਨੇ ਆਪਣੇ ਸਾਥੀ ਪ੍ਰੋ: ਗੁਰਮੁੱਖ ਸਿੰਘ, ਜਵਾਹਰ ਸਿੰਘ, ਮਈਆ ਸਿੰਘ, ਬਸੰਤ ਸਿੰਘ ਨਾਲ ਮਿਲ ਕੇ ਸਿੱਖੀ ਦੇ ਪ੍ਰਚਾਰ ਅਤੇ ਪ੍ਰਸਾਰ ਨੂੰ ਨਵੀਆਂ ਸੇਧਾਂ ਦਿੱਤੀਆਂ ਅਤੇ ਇੰਗਲੈਂਡ ਦੇ ਅਖਬਾਰਾਂ ਵਿੱਚ ਛਪੀਆਂ ਖਬਰਾਂ ਨੂੰ ਮਾਤ ਦਿੱਤੀ।

ਅਗ੍ਰੇਜ਼ਾਂ ਦੀ ਮਿੱਥ ਸੀ ਕਿ ਸਿੱਖ ਕੌਮ ਆਉਣ ਵਾਲੇ 25 ਸਾਲਾਂ ਵਿੱਚ ਖਤਮ ਹੋ ਜਾਏਗੀ ਅਤੇ ਉਨ੍ਹਾਂ ਦੇ ਦਰਸ਼ਨ ਕਰਨ ਲਈ ਅਜਾਇਬ ਘਰਾਂ ਵਿੱਚ ਕੇਵਲ ਫੋਟੋਆਂ ਹੀ ਮਿਲਣਗੀਆਂ।

ਸਿੰਘ ਸਭਾ, ਲਾਹੌਰ ਤੇ ਖਾਲਸਾ ਅਖ਼ਬਾਰ ਦੁਆਰਾ ਬਿਪਰਵਾਦੀ ਆਡੰਬਰਾਂ, ਪੁਜਾਰੀਆਂ ਅਤੇ ਗੁਰੂਡੰਮ ਵਿੱਚ ਫਸੇ ਅਖੌਤੀ ਧਾਰਮਕ ਅਲੰਬਰਦਾਰਾਂ ਵਿਰੁੱਧ ਕੀਤੇ ਜਾ ਰਹੇ ਪ੍ਰਚਾਰ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਉਪਦੇਸ਼ਾਂ ਦੇ ਵਿਖਿਆਨਾਂ ਕਰਕੇ ਪੁਜਾਰੀ ਅਤੇ ਬੇਦੀ ਅੰਦਰੋਂ ਅੰਦਰੀ ਖੁਣਸ ਖਾਣ ਲੱਗ ਗਏ ਸਨ। ਭਾਵੇਂ ਬਾਬਾ ਖੇਮ ਸਿੰਘ ਬੇਦੀ ਦੀ ਸਿੱਖ ਮਹਾਰਾਜਿਆਂ ਤੇ ਅੰਗ੍ਰੇਜ਼ਾਂ ਦੇ ਦਰਬਾਰ ਵਿੱਚ ਭਾਰੀ ਪੁੱਛ ਪਤੀਤ ਤੇ ਸਤਿਕਾਰ ਕਾਇਮ ਹੋ ਚੁੱਕਾ ਸੀ ਪਰ ਫਿਰ ਵੀ ਕਈ ਸਿੱਖ ਮਹਾਰਾਜੇ ਬੋਲਦੇ ਤਾਂ ਨਹੀਂ ਸਨ ਪਰ ਦਿਲੋਂ ਬਾਬਾ ਖੇਮ ਸਿੰਘ ਬੇਦੀ ਦੇ ਗੁਰੂ ਡੰਮ ਦੇ ਵਿਰੁਧ ਸਨ। ਦੋਹਾਂ ਧੜਿਆਂ ਦੇ ਆਪਸੀ ਤਣਾਓ ਦੀ ਸਿਖਰ ਉਦੋਂ ਹੋਈ ਜਦੋਂ ਪ੍ਰੋ: ਗੁਰਮੁੱਖ ਸਿੰਘ ਦੇ ਵਿਰੁੱਧ ਭੰਡੀ ਪ੍ਰਚਾਰ ਕਰਦਿਆਂ ਉਨ੍ਹਾਂ ਨੂੰ 18 ਮਾਰਚ 1887 ਨੂੰ ਅਕਾਲ ਤਖਤ ਅੰਮ੍ਰਿਤਸਰ ਦੁਆਰਾ ਸਿੱਖ ਪੰਥ ਵਿਚੋਂ ਖਾਰਜ ਕਰਵਾ ਦਿੱਤਾ। ਇਸ ਤੇ ਭਾਈ ਦਿੱਤ ਸਿੰਘ ਨੇ 'ਸ੍ਵਪਨ ਨਾਟਕ' ਦੀ ਰਚਨਾ ਕੀਤੀ ਜੋ ਇਕ ਸਾਹਿਤਕ ਰਚਨਾ ਹੋਣ ਦੇ ਨਾਲ-ਨਾਲ ਹੀ ਇਤਿਹਾਸਕ ਵੀ ਹੈ। ਇਹ ਰਚਨਾ ਹੰਕਾਰੀ, ਦੰਭੀ, ਪੁਜਾਰੀਆਂ, ਮਠਧਾਰੀਆਂ ਤੇ ਗਰੀਬ ਨਿਰਮਾਣ ਗੁਰਮੁਖਾਂ ਦੀ ਟੱਕਰ ਦਾ ਚਿੱਤਰ ਹੈ ਅਤੇ ਗੁਰੂ ਡੰਮੀਆਂ ਦੇ ਪਾਤਰਾਂ ਨੂੰ ਸੰਕੇਤਕ ਨਾਵਾਂ ਨਾਲ ਲਿਆ ਗਿਆ ਹੈ। ਇਸ ਰਚਨਾ ਵਿੱਚ ਵਿਅੰਗ, ਚੋਭ ਤੇ ਹਾਸ-ਰਸ ਝਲਕਦੇ ਹਨ। ਇਸੇ ਕਾਰਨ ਭਾਈ ਦਿੱਤ ਸਿੰਘ ਤੇ ਮੁਕੱਦਮਾ ਚੱਲਿਆ, ਉਨ੍ਹਾਂ ਨੂੰ 51 ਰੁਪਏ ਜੁਰਮਾਨਾ ਕੀਤਾ ਗਿਆ ਜੋ ਅਪੀਲ ਕਰਨ ਉੱਤੇ ਮਾਫ ਹੋ ਗਿਆ।

ਉਨ੍ਹਾਂ ਨੇ 17 ਦਸੰਬਰ 1887 ਦੇ ਖਾਲਸਾ ਅਖਬਾਰ ਵਿੱਚ ਇਸ ਨਾਟਕ ਦੀ ਦਲੇਰਾਨਾ ਸੋਚ ਵਿੱਚ ਛਪੇ ਇਨ੍ਹਾਂ ਸ਼ਬਦਾਂ ਵਿੱਚ ਕੀਤੀ : 'ਸੂਰਮੇ ਦਾ ਇਹ ਕੰਮ ਨਹੀਂ ਕਿ ਦੁਸਮਨ ਨੂੰ ਸਕਸਤ ਦੇਵੇ ਪ੍ਰੰਤੂ ਉਸ ਦਾ ਪਰਮ ਧਰਮ ਹੈ ਜੋ ਲੜਾਈ ਵਿੱਚ ਪਿੱਠ ਨਾ ਦੇਵੇ।'

ਆਪ ਸਹੀ ਮਾਅਨਿਆਂ ਵਿੱਚ ਗਿਆਨੀ ਸਨ। ਆਪਣੀ ਗੱਲ ਨੂੰ ਸਪੱਸ਼ਟ, ਪੂਰੀ ਨਿੱਡਰਤਾ, ਦਲੇਰੀ ਤੇ ਦਲੀਲ ਨਾਲ ਮੂੰਹ ਉਤੇ ਕਹਿਣ ਵਾਲੇ ਇਸ ਪ੍ਰਕਾਰ ਉਹ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਇਸ ਸਲੋਕ ਦੀ ਪਰਿਭਾਸ਼ਾ ਤੇ ਖਰੇ ਉਤਰਦੇ ਹਨ:

**ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥**
**ਕਹੁ ਨਾਨਕ ਸੁਨਿ ਰੇ ਮਨਾ**
**ਗਿਆਨੀ ਤਾਹਿ ਬਖਾਨਿ॥(1427)**

ਆਪ ਜੀ ਨੇ ਅੰਗ੍ਰੇਜ਼ਾਂ ਪ੍ਰਤੀ ਮਿਲਵਰਤਨ ਤੇ ਉਦਾਰ ਨੀਤੀ ਅਪਣਾਈ ਤਾਂ ਕਿ ਬੇਫਿਕਰ ਹੋ ਕੇ ਕੌਮ ਦਾ ਪ੍ਰਚਾਰ ਹੋ ਸਕੇ। ਦੂਸਰੀ ਗੱਲ ਉਹ ਇਸੇ ਕਾਰਨ ਫੌਜੀਆਂ ਵਿੱਚ ਵੀ ਪ੍ਰਚਾਰ ਕਰਨ ਨਿਕਲ ਜਾਂਦੇ। ਇੱਥੇ ਇਹ ਗੱਲ ਯਾਦ ਰੱਖਣ ਵਾਲੀ ਹੈ ਕਿ ਬਾਅਦ ਵਿੱਚ ਗੁਰੂਦਆਰਾ ਸੁਧਾਰ ਲਹਿਰ ਅਤੇ ਅਕਾਲੀ ਲਹਿਰ ਵਿੱਚ ਜੋ ਹਿੱਸਾ ਫੌਜੀਆਂ ਨੇ ਪਾਇਆ ਸੀ ਉਹ ਸਭ ਗਿਆਨੀ ਜੀ ਦੀ ਦਿੱਤੀ ਸਿੱਖੀ ਦੀ ਗੁੜ੍ਹਤੀ ਦਾ ਹੀ ਫਲ ਸੀ।

ਗਿਆਨੀ ਜੀ ਦੇ ਪ੍ਰਚਾਰ ਢੰਗ ਸਦਕਾ ਸਿੱਖ ਹੀ ਨਹੀਂ

ਬਾਕੀ ਸਫਾ 37 ਤੇ

ਲੜੀਵਾਰ ਕਿਸ਼ਤ 3



# ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ



ਲੇਖਕ: ਗੁਰਬਖ਼ਸ਼ ਸਿੰਘ ਕੇਸਰੀ

ਸੰਪਾਦਕ: ਡਾ. ਕਰਨੈਲ ਸਿੰਘ ਸੋਮਲ
98141-57137

*ਡਾ. ਕਰਨੈਲ ਸਿੰਘ 'ਸੋਮਲ' ਬਹੁਤ ਹੀ ਸੁਲਝੇ ਹੋਏ ਵਿਦਵਾਨ ਹਨ ਉਨ੍ਹਾਂ ਨੇ ਦਰਜਨ ਤੋਂ ਵੀ ਵੱਧ ਪੁਸਤਕਾਂ ਪੰਜਾਬੀ ਸਾਹਿਤ ਨੂੰ ਦਿੱਤੀਆਂ ਹਨ। 2003 ਵਿੱਚ ਉਨ੍ਹਾਂ ਨੇ ਗਿਆਨੀ ਦਿੱਤ ਸਿੰਘ ਮੈਮੋਰੀਅਲ ਇਨਟ੍ਰਨੈਸ਼ਨਲ ਸੁਸਾਇਟੀ (ਰਜਿ:) ਦੀ ਸਹਿਮਤੀ ਨਾਲ ਭਾਈ ਦਿੱਤ ਸਿੰਘ ਗਿਆਨੀ ਜੀਵਨ ਰਚਨਾ ਅਤੇ ਸ਼ਖ਼ਸ਼ੀਅਤ ਨਾਮੀ, ਬਹੁਤ ਹੀ ਖੋਜ ਭਰਪੂਰ ਪੁਸਤਕ ਲਿਖਕੇ ਗਿਆਨੀ ਦਿੱਤ ਸਿੰਘ ਬਾਰੇ ਬਹੁਤ ਸਾਰੇ ਭੁਲੇਖੇ ਦੂਰ ਕੀਤੇ ਅਤੇ ਉਨ੍ਹਾਂ ਦੇ ਜੀਵਨ ਦੀ ਲਗਭਗ ਸਹੀ ਤਸਵੀਰ ਪੇਸ਼ ਕਰਕੇ ਵੱਡਾ ਨਾਮਣਾ ਖੱਟਿਆ ਹੈ। ਇਹ ਪੁਸਤਕ 'ਗੁਸਾਈਆਂ' ਮਾਸਿਕ ਰਸਾਲਾ ਪਟਿਆਲਾ ਵਿੱਚ ਲੜੀਵਾਰ ਛਪ ਰਹੀ ਹੈ। ਡਾ. ਸਾਹਿਬ ਦਾ ਇਹ ਬਹੁਤ ਹੀ ਸੁਲਾਹੁਣਯੋਗ ਉਪਰਾਲਾ ਹੈ। ਪਿਛਲੇ ਸਾਲ ਡਾ. ਸਾਹਿਬ ਨੇ ਸ: ਗੁਰਬਖ਼ਸ਼ ਸਿੰਘ ਕੇਸਰੀ ਜੋ ਕਿ ਗਿਆਨੀ ਦਿੱਤ ਸਿੰਘ ਜੀ ਦੇ ਸ਼ਰਧਾਲੂ ਸਨ, ਉਨ੍ਹਾਂ ਦੇ ਜੀਵਨ ਬਾਰੇ ਲਿਖਿਆ ਸੀ ਜੋ ਪੱਤ੍ਰਿਕਾ ਵਿੱਚ ਲੜੀਵਾਰ ਛਾਪਿਆ ਸੀ। ਗੁਰਬਖ਼ਸ਼ ਸਿੰਘ ਕੇਸਰੀ ਗਿਆਨੀ ਦਿੱਤ ਸਿੰਘ ਨਾਮ ਦਾ ਰਸਾਲਾ ਕੱਢਦੇ ਰਹੇ ਅਤੇ ਉਨ੍ਹਾਂ ਦੇ ਨਾਮ 'ਤੇ ਰੋਪੜ ਵਿਖੇ ਕੰਨਿਆ ਸਕੂਲ ਵੀ ਚਲਾਉਣੇ ਰਹੇ ਹਨ। ਡਾ. ਸਾਹਿਬ ਉਨ੍ਹਾਂ ਦੀ ਸ਼ਖਸ਼ੀਅਤ ਤੋਂ ਵੀ ਗਿਆਨੀ ਦਿੱਤ ਜੀ ਦੀ ਤਰਜ਼ ਤੇ ਹੀ ਪ੍ਰਭਾਵਿਤ ਹਨ। ਇਸ ਸਾਲ 'ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ' ਪੁਸਤਕ ਨੂੰ ਸੰਪਾਦਿਤ ਕੀਤਾ ਹੈ। ਉਨ੍ਹਾਂ ਦੇ ਸਾਊ ਸੁਭਾਅ ਅਤੇ ਨਿਮਾਣੇਪਣ ਦੀ ਉਦਾਹਰਣ ਹੈ ਕਿ ਉਨ੍ਹਾਂ ਨੇ ਸੰਪਾਦਕ ਵਜੋਂ ਆਪਣਾ ਨਾਮ ਵੀ ਨਹੀਂ ਲਿਖਿਆ। ਬਹੁਤ ਵੱਡਾਪਣ ਤੇ ਵੱਡਾ ਜਿਗਰਾ ਹੈ ਡਾ. ਕਰਨੈਲ ਸਿੰਘ ਸੋਮਲ ਜੀ ਦਾ।*

*ਇਸ ਪੁਸਤਕ ਨੂੰ ਭਾਈ ਦਿੱਤ ਸਿੰਘ ਪੱਤ੍ਰਿਕਾ ਵਿੱਚ ਲੜੀਵਾਰ ਪ੍ਰਕਾਸ਼ਿਤ ਕਰਨ ਦੀ ਖ਼ੁਸ਼ੀ ਪ੍ਰਾਪਤ ਹੋ ਰਹੀ ਹੈ।*

***(ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ)***

## ਮਲਾਇਆ ਜਾਣਾ

ਗੁਰਬਖ਼ਸ਼ ਸਿੰਘ ਕੇਸਰੀ ਦੀ ਪੁਸਤਕ ਸੰਖਿਆ ਕੋਸ਼ ਦੇ ਅਰੰਭ ਵਿੱਚ 'ਜਾਣ-ਪਛਾਣ' ਸਿਰਲੇਖ ਹੇਠ ਅਜਮੇਰ ਸਿੰਘ ਐਮ.ਏ. (ਪਿੰਡ ਲੋਹਗੜ੍ਹ ਜ਼ਿਲ੍ਹਾ ਲੁਧਿਆਣਾ) ਨੇ ਗੁਰਬਖ਼ਸ਼ ਸਿੰਘ 'ਕੇਸਰੀ' ਬਾਰੇ ਮਹੱਤਵਪੂਰਨ ਜਾਣਕਾਰੀ ਦਿੱਤੀ ਹੈ। ਉਹ ਕੇਸਰੀ ਜੀ ਨੂੰ ਮਿਲਿਆ ਵੀ ਸੀ। ਉਸ ਅਨੁਸਾਰ ਗੁਰਬਖ਼ਸ਼ ਸਿੰਘ ਕੇਸਰੀ 1906 ਵਿੱਚ ਮਲਾਇਆ ਚਲੇ ਗਏ ਤੇ ਖ਼ਾਲਸਾ ਦੀਵਾਨ, ਮਲਾਇਆ ਦੇ ਪ੍ਰਚਾਰਕ ਨਿਯਤ ਕੀਤੇ ਗਏ। ਇਸ ਤਰ੍ਹਾਂ ਗੁਰਬਖ਼ਸ਼ ਸਿੰਘ ਜੀ ਨੇ ਸਿੰਘ ਸਭਾ ਲਹਿਰ ਵਿੱਚ ਪ੍ਰਵੇਸ਼ ਕੀਤਾ। ਉਪਰੋਕਤ ਲੇਖਕ ਨੇ ਪੰਜਾਬੀ ਟ੍ਰਿਬਿਊਨ ਦੇ 26 ਜੁਲਾਈ 1981 ਦੇ ਅੰਕ ਵਿੱਚ ਛਪੇ ਆਪਣੇ ਲੇਖ ਵਿੱਚ ਕੇਸਰੀ ਜੀ ਦਾ ਮਲਾਇਆ ਜਾਣਾ ਦਾ

* *ਅਜਮੇਰ ਸਿੰਘ ਐਮ.ਏ. ਦਾ ਪੰਜਾਬੀ ਟ੍ਰਿਬਿਊਨ ਦੇ 26 ਜੁਲਾਈ, 1981 ਅੰਕ ਵਿੱਚ ਛਪਿਆ ਲੇਖ 'ਗੁਰਬਖ਼ਸ਼ ਸਿੰਘ ਕੇਸਰੀ'*

ਸਮਾਂ 1899 ਦੇ ਨੇੜੇ ਦਸਿਆ ਹੈ। ਇਸ ਲੇਖ ਅਨੁਸਾਰ ਕੇਸਰੀ ਜੀ ਨੇ "ਉਥੇ ਨੌਕਰੀ ਕਰਨੀ ਸ਼ੁਰੂ ਕੀਤੀ ਅਤੇ ਨਾਲ ਹੀ ਪੰਜਾਬ ਦੇ ਗੁਣਾਂ ਨੂੰ ਗਾਉਣਾ ਸ਼ੁਰੂ ਕੀਤਾ। ਇਸ ਲਈ ਮਲਾਇਆ 'ਚ ਆਪ ਦੇ ਗੁਣਾਂ ਦੀ ਖ਼ੂਬ ਧੁੰਮ ਪੈ ਗਈ। ਜਿੱਥੇ ਕਿਤੇ ਵੀ ਕੋਈ ਇਕੱਠ ਹੁੰਦਾ ਤਾਂ ਉਥੇ ਕਵਿਤਾ ਸੁਣਾਉਣ ਲਈ ਕੇਸਰੀ ਜੀ ਨੂੰ ਜ਼ਰੂਰ ਸੱਦਿਆ ਜਾਂਦਾ।"

ਉਪਰੋਕਤ ਤੋਂ ਅਨੁਮਾਨ ਹੁੰਦਾ ਹੈ ਕਿ ਜਿਵੇਂ ਪੰਜਾਬ ਦੇ ਯੁਵਕ ਖੱਟਣ ਕਮਾਉਣ ਲਈ ਵੱਖ-ਵੱਖ ਦੇਸ਼ਾਂ, ਜਿਵੇਂ ਚੀਨ, ਮਲਾਇਆ, ਇੰਗਲੈਂਡ ਜਾਂਦੇ ਸਨ, ਤਿਵੇਂ ਹੀ ਕੇਸਰੀ ਜੀ ਗਏ। ਉਨ੍ਹਾਂ ਨੇ ਆਪਣੀ ਮੰਜ਼ਿਲ ਮਲਾਇਆ ਮਿੱਥੀ। ਉਥੇ ਉਹ ਖ਼ਾਲਸਾ ਦੀਵਾਨ ਦੇ ਪ੍ਰਚਾਰਕ ਬਣੇ ਅਤੇ ਗੁਰਦੁਆਰੇ ਵਿੱਚ ਗ੍ਰੰਥੀ ਵਜੋਂ ਸੇਵਾ ਨਿਭਾਈ। ਤਦ ਉਹ ਆਪਣਾ ਨਾਂ 'ਗੁਰਬਖ਼ਸ਼ ਸਿੰਘ ਗ੍ਰੰਥੀ' ਲਿਖਦੇ ਸਨ।

## ਸਿੰਘ ਸਭਾ ਲਹਿਰ ਵਿੱਚ ਪ੍ਰਵੇਸ਼ ਕਦੋਂ?

ਉੱਪਰ ਦੱਸੇ ਅਨੁਸਾਰ ਕੇਸਰੀ ਜੀ ਨੇ ਮਲਾਇਆ ਰਹਿੰਦਿਆਂ ਸਿੰਘ ਸਭਾ ਲਹਿਰ ਵਿੱਚ ਪ੍ਰਵੇਸ਼ ਕੀਤਾ। ਇਸ ਪ੍ਰਸੰਗ ਵਿੱਚ ਅਜਮੇਰ ਸਿੰਘ ਐਮ.ਏ. ਪੰਜਾਬੀ ਟ੍ਰਿਬਿਊਨ ਦੇ ਅੰਕ 26 ਜੁਲਾਈ 1981 ਵਿੱਚ ਛਪੇ ਲੇਖ 'ਭੁੱਲੇ ਵਿਸਰੇ ਕਵੀ ਗੁਰਬਖ਼ਸ਼ ਸਿੰਘ ਕੇਸਰੀ' ਦੀਆਂ ਇਹ ਸਤਰਾਂ ਧਿਆਨ ਮੰਗਦੀਆਂ ਹਨ: "ਪ੍ਰਸਿੱਧ ਵਿਦਵਾਨ ਗਿਆਨੀ ਦਿੱਤ ਸਿੰਘ ਜੀ ਨਾਲ ਆਪ ਜੀ ਦਾ ਖ਼ਾਸ ਸਨੇਹ ਹੀ ਨਹੀਂ ਸੀ ਸਗੋਂ ਸ਼ਰਧਾਲੂ ਵੀ ਸਨ। 1901 ਵਿੱਚ ਗਿਆਨੀ ਦਿੱਤ ਸਿੰਘ ਜੀ ਦੀ ਮੌਤ ਹੋ ਗਈ। ਆਪ ਓਰੀਐਂਟਲ ਕਾਲਜ, ਲਾਹੌਰ ਵਿੱਚ ਪ੍ਰੋਫ਼ੈਸਰ ਹੁੰਦੇ ਸਨ। ਸਿੰਘ ਸਭਾ ਲਹਿਰ ਦੇ ਮੋਢੀ ਸਨ। ...... 'ਕੇਸਰੀ ਜੀ' ਇਕ ਤਰ੍ਹਾਂ ਨਾਲ ਗਿਆਨੀ ਦਿੱਤ ਸਿੰਘ ਜੀ ਦੇ ਸ਼ਿਸ਼ ਸਨ।" ਇਸ ਅਨੁਸਾਰ ਕੇਸਰੀ ਜੀ 1901 ਤੋਂ ਪਹਿਲਾਂ ਗਿਆਨੀ ਦਿੱਤ ਸਿੰਘ ਨੂੰ ਜਾਣਦੇ ਸਨ। ਗਿਆਨੀ ਦਿੱਤ ਸਿੰਘ ਦੇ ਅਕਾਲ ਚਲਾਣੇ ਸਮੇਂ ਕੇਸਰੀ ਜੀ ਲਗਪਗ ਵੀਹ ਸਾਲ ਦੇ ਸਨ। ਉਸ ਸਮੇਂ ਸਿੰਘ ਸਭਾ ਲਹਿਰ ਸਿਖਰ ਉੱਤੇ ਸੀ। ਖ਼ਾਲਸਾ ਅਖ਼ਬਾਰ, ਲਾਹੌਰ ਸਿੱਖ ਜਗਤ ਵਿੱਚ ਬਹੁਤ ਉਤਸ਼ਾਹ ਨਾਲ ਪੜ੍ਹਿਆ ਜਾਂਦਾ ਸੀ। ਕੇਸਰੀ ਜੀ ਦੇ ਇਲਾਕੇ ਵਿੱਚ ਖਮਾਣੋਂ ਅਤੇ ਘੜੂੰਆਂ ਦੇ ਪਿੰਡਾਂ ਵਿੱਚ ਸਿੰਘ ਸਭਾ ਲਹਿਰ ਦਾ ਤਕੜਾ ਪ੍ਰਭਾਵ ਸੀ। ਕੇਸਰੀ ਜੀ ਦਾ ਇਸ ਲਹਿਰ ਵਿੱਚ ਪ੍ਰਵੇਸ਼ ਤਦ ਤੋਂ ਹੀ ਮੰਨਿਆ ਜਾਣਾ ਚਾਹੀਦਾ ਹੈ। ਉਂਜ, ਕੇਸਰੀ ਜੀ ਦੇ ਗਿਆਨੀ ਦਿੱਤ ਸਿੰਘ ਨਾਲ ਸਿੱਧਾ ਸੰਪਰਕ ਰਹੇ ਹੋਣ ਦੀ ਪੁਸ਼ਟੀ ਕਿਸੇ ਹੋਰ ਸੋਮੇ ਤੋਂ ਨਹੀਂ ਹੁੰਦੀ। ਇਹ ਨਿਸਚਿਤ ਹੈ ਕਿ ਕੇਸਰੀ ਜੀ ਗਿਆਨੀ ਦਿੱਤ ਸਿੰਘ ਤੋਂ ਬਹੁਤ ਪ੍ਰਭਾਵਿਤ ਸਨ। ਗਿਆਨੀ ਜੀ ਦੇ ਨਾਂ ਉੱਤੇ ਇਕ ਕੰਨਿਆਂ ਸਕੂਲ ਖੋਲ੍ਹਣਾ ਅਤੇ ਇਕ ਪੱਤ੍ਰਿਕਾ ਜਾਰੀ ਕਰਨੀ, ਇਸੇ ਪ੍ਰਭਾਵ ਦੇ ਸੂਚਕ ਹਨ। ਜਾਪਦਾ ਇਹ ਹੈ ਕਿ ਕੇਸਰੀ ਜੀ ਸਿੰਘ ਸਭੀਏ ਪਹਿਲਾਂ ਬਣੇ ਅਤੇ ਖ਼ਾਲਸਾ ਦੀਵਾਨ ਦੇ ਪ੍ਰਚਾਰਕ ਪਿੱਛੋਂ ਬਣੇ। ਖ਼ਾਲਸਾ ਪਾਰਲੀਮੈਂਟ ਗਜ਼ਟ ਦੇ ਅੰਕ ਮੱਘਰ-ਪੋਹ 483, ਦਸੰਬਰ-ਜਨਵਰੀ 1951-52 ਵਿੱਚ ਛਪੇ ਆਪਣੇ ਲੇਖ 'ਪੰਚ ਖ਼ਾਲਸਾ ਦੀਵਾਨ ਤੇ ਉਸ ਦੇ ਕੁਰਬਾਨੀ ਪੁੰਜ ਸੇਵਕ' ਵਿੱਚ ਕੇਸਰੀ ਜੀ ਨੇ ਲਿਖਿਆ ਹੈ:

*"ਸਮੇਂ ਦੇ ਗੇੜ ਨਾਲ ਜਦ ਖ਼ਾਲਸਾ ਪੰਥ ਦੀ ਗਿਰਾਵਟ ਹੋਈ ਤੇ ਖਾਲਸਾ ਧਰਮ ਲੁਪਤ ਹੋ ਕੇ ਆਪਣੀ ਅਸਲੀਅਤ ਨੂੰ ਖੋਹ ਬੈਠਿਆ, ਉਸ ਵਕਤ ਪੰਥ ਦੇ ਸਿਆਣੇ ਸੂਰਬੀਰ ਸਿੰਘਾਂ ਨੇ ਜਿਨ੍ਹਾਂ ਵਿਚੋਂ ਅਕਸਰ ਦੋ ਨਾਮ ਨਾਮੀ ਤੇ ਫੋਟੋ ਬਾਬੂ ਤੇਜਾ ਸਿੰਘ ਨੰਬਰ ਵਿੱਚ ਦਿੱਤੇ ਜਾ ਚੁੱਕੇ ਹਨ, ਆਪੇ ਦੀ ਪਛਾਣ ਕੀਤੀ ਤੇ ਥਾਓਂ ਥਾਈਂ ਮੋਰਚੇ ਲਾ ਕੇ ਖਾਲਸਾ ਧਰਮ ਦਾ ਅਸਲੀ ਰੂਪ ਵਿੱਚ ਪ੍ਰਚਾਰ ਕਰਨਾ ਅਰੰਭ ਕੀਤਾ। ਉਨ੍ਹਾਂ ਹੀ ਵਿਅਕਤੀਆਂ ਵਿਚੋਂ ਪ੍ਰੋ: ਗੁਰਮੁੱਖ ਸਿੰਘ ਜੀ, ਸ੍ਰੀ ਮਾਨ ਭਾਈ ਸਾਹਿਬ ਭਾਈ ਦਿੱਤ ਸਿੰਘ ਜੀ ਗਿਆਨੀ, ਸ: ਜਵਾਹਰ ਸਿੰਘ ਤੇ ਡਾਕਟਰ ਜੈ ਸਿੰਘ ਆਦਿਕ ਸੱਜਣਾਂ ਦੇ ਕਾਰਨਾਮੇ ਕਾਬਲੇ ਜ਼ਿਕਰਯੋਗ ਹਨ। ਇਨ੍ਹਾਂ ਵਿਅਕਤੀਆਂ ਦੇ ਸਿਰ ਚੁੱਕਣ ਨਾਲ ਜਗ੍ਹਾ ਜਗ੍ਹਾ ਸਿੰਘ ਸਭਾਵਾਂ ਤੇ ਖ਼ਾਲਸਾ ਦੀਵਾਨ ਆਦਿ ਜਥੇਬੰਦੀਆਂ ਨਿਯਤ ਹੋ ਗਈਆਂ ਅਰ ਡਾਢੇ ਜ਼ੋਰ ਸ਼ੋਰ ਨਾਲ ਖ਼ਾਲਸਾ ਧਰਮ ਦਾ ਪ੍ਰਚਾਰ ਸ਼ੁਰੂ ਹੋਇਆ। ਮਾਲਵੇ ਦੀ ਖ਼ਾਲਸਾ ਧਰਮ ਵਲੋਂ ਨਿੱਘਰੀ ਹੋਈ ਹਾਲਾਤ ਦੇਖ ਕੇ ਭਾਈ ਬਸਾਵਾ ਸਿੰਘ ਜੀ ਨੇ 'ਸਿੰਘ ਸਭਾ ਭਸੌੜ' ਦੀ ਬੁਨਿਆਦ*

*ਰੱਖੀ, ਜਿਸ ਦੀਆਂ ਨੀਹਾਂ ਉੱਪਰ ਖ਼ਾਲਸਾ ਪਾਰਲੀਮੈਂਟ ਦਾ ਆਲੀਸ਼ਾਨ ਮਹੱਲ ਤਿਆਰ ਹੋ ਗਿਆ, ਜਿਸ ਨੇ ਸ੍ਰੀ ਮਾਨ ਬਾਬੂ ਤੇਜਾ ਸਿੰਘ ਜੀ ਦੀ ਅਗਵਾਈ ਵਿੱਚ ਉਹ ਲਾਸਾਨੀ ਕੰਮ ਕੀਤਾ, ਜਿਸ ਦੀ ਧਾਂਕ ਦੂਰ ਦੇ ਪ੍ਰਾਂਤ੍ਰਾਂ ਵਿੱਚ ਜਾ ਪਈ ਤੇ ਪੰਚ ਖ਼ਾਲਸਾ ਦੀਵਾਨ ਦੀ ਛਤ੍ਰ ਛਾਇਆ ਹੇਠ ਮਲਾਯਾ ਆਦਿ ਬਿਦੇਸ਼ਾਂ ਵਿੱਚ ਦੀਵਾਨ ਬਣੇ ਤੇ ਸਿੱਖ ਪੰਥ ਦੇ ਪ੍ਰਚਾਰ ਦਾ ਸਾਗਰ ਦੇਸ਼ ਦੇਸ਼ਾਂਤ੍ਰਾਂ ਵਿੱਚ ਉਛਾਲੇ ਖਾਣ ਲੱਗਾ।"*

## ਮਲਾਇਆ ਤੋਂ ਵਾਪਸੀ ਕਦੋਂ ਅਤੇ ਕਿਉਂ?

ਕੇਸਰੀ ਜੀ ਦੀ ਮਲਾਇਆ ਤੋਂ ਵਾਪਸੀ 1908 ਵਿੱਚ ਹੋਈ ਦੱਸੀ ਗਈ ਹੈ। ਉਹ ਉੱਥੋਂ ਕਿਉਂ ਪਰਤ ਆਏ, ਇਸ ਦਾ ਕੋਈ ਕਾਰਨ ਕਿਤੇ ਲਿਖਿਆ ਨਹੀਂ ਮਿਲਿਆ। ਸੋ, ਜੇ ਕਰ ਕੇਸਰੀ ਜੀ ਮਲਾਇਆ 1906 ਈ: ਵਿੱਚ ਗਏ ਤਾਂ ਉਨ੍ਹਾਂ ਦੇ ਉੱਥੇ ਠਹਿਰਨ ਦਾ ਸਮਾਂ ਦੋ ਕੁ ਸਾਲ ਦਾ ਬਣਦਾ ਹੈ। ਜੇਕਰ ਉਹ 1899 ਦੇ ਨੇੜੇ ਗਏ ਸਨ ਤਦ ਉਹ ਲਗਪਗ ਨੌਂ ਸਾਲ ਉੱਥੇ ਰਹੇ।

## ਗਿਆਨੀ ਦਿੱਤ ਸਿੰਘ ਪੱਤ੍ਰਿਕਾ

ਕੇਸਰੀ ਜੀ ਦਾ ਇਹ ਮੈਗਜ਼ੀਨ ਕੱਢਣਾ ਕਈ ਪੱਖਾਂ ਤੋਂ ਮਹੱਤਵਪੂਰਨ ਹੈ। ਪਹਿਲਾ, ਇਹ ਪੁਆਧ ਦੇ ਇਸ ਖਿੱਤੇ ਦੇ ਜੰਮ-ਪਲ ਗਿਆਨੀ ਦਿੱਤ ਸਿੰਘ ਦੀ ਕਰਨੀ ਪ੍ਰਤਿ ਸਤਿਕਾਰ ਦੀ ਭਾਵਨਾ ਸੀ। ਦੂਜਾ, ਕੇਸਰੀ ਜੀ ਸਿੰਘ ਸਭਾ ਲਹਿਰ ਦੇ ਆਸ਼ਿਆਂ ਨੂੰ ਪ੍ਰਣਾਏ ਹੋਏ ਸਨ, ਇਸ ਲਈ ਇਹ ਮੈਗਜ਼ੀਨ ਉਹ ਵਿਚਾਰਧਾਰਾ ਦੇ ਪ੍ਰਚਾਰ ਲਈ ਇਕ ਸ਼ਕਤੀਸ਼ਾਲੀ ਵਾਹਨ ਸਾਬਤ ਹੋਣਾ ਸੀ। ਤੀਜਾ, ਇਸ ਮੈਗਜ਼ੀਨ ਦੇ ਕੱਢੇ ਜਾਣ ਨਾਲ ਕੇਸਰੀ ਜੀ ਇਕ ਪੱਤਰਕਾਰ ਵਜੋਂ ਭੀ ਉੱਭਰਦੇ ਹਨ। ਉਨ੍ਹਾਂ ਦੇ ਆਦਰਸ਼ ਬਣੇ ਗਿਆਨੀ ਦਿੱਤ ਸਿੰਘ ਵੀ ਲੇਖਕ, ਪ੍ਰਚਾਰਕ ਅਤੇ ਪੱਤਰਕਾਰ ਸਨ। ਉਹ ਖ਼ਾਲਸਾ ਅਖ਼ਬਾਰ, ਲਾਹੌਰ ਦੇ ਸੰਪਾਦਕ ਵੀ ਸਨ। ਉਸੇ ਤਰ੍ਹਾਂ ਕੇਸਰੀ ਜੀ ਲੇਖਕ ਸਨ, ਪ੍ਰਚਾਰਕ ਸਨ ਤੇ ਹੁਣ ਸੰਪਾਦਕ ਬਣ ਕੇ ਪੱਤਰਕਾਰੀ ਦੀ ਪਰੰਪਰਾ ਵਿੱਚ ਨਵਾਂ ਵਾਧਾ ਬਣ ਗਏ ਸਨ।

ਅਜਮੇਰ ਸਿੰਘ ਦੇ ਅਨੁਸਾਰ:

*"1903 (ਇਹ ਛਪਾਈ ਦੀ ਗ਼ਲਤੀ ਜਾਪਦੀ ਹੈ, ਸੰਭਵ ਹੈ ਇਹ ਸੰਨ ਈਸਵੀ ਸੰਨ 1908 ਹੋਵੇ -ਸੰਪਾਦਕ) ਵਿੱਚ ਕੇਸਰੀ ਜੀ ਪੰਜਾਬ ਮੁੜ ਆਏ ਤੇ ਦਿੱਤ ਸਿੰਘ ਮੈਗਜ਼ੀਨ ਛਾਪਣਾ ਸ਼ੁਰੂ ਕਰ ਦਿੱਤਾ। 1913 ਤਕ ਇਹ ਮਾਸਿਕ ਪੱਤਰ ਪੱਥਰ ਦੇ ਛਾਪੇ ਵਿੱਚ ਬੜੀ ਸ਼ਾਨ ਨਾਲ ਛਪਦਾ ਰਿਹਾ। ਇਸ ਵਿੱਚ ਬਹੁਤ ਸੁੰਦਰ ਕਵਿਤਾਵਾਂ, ਉੱਚ-ਪਾਏ ਦੇ ਵਿਦਵਤਾ ਭਰੇ ਲੇਖ, ਸਾਹਿਤਿਕ ਸਮੱਸਿਆਵਾਂ ਕਵਿਤਾ ਦੇ ਪ੍ਰਭਾਵ-ਪਾਊ ਨਮੂਨੇ ਤੇ ਹੋਰ ਬਹੁਤ ਸਾਰੀ ਸਮਗਰੀ ਬੜੀ ਯੋਗਤਾ ਅਤੇ ਸ਼ੌਕ ਨਾਲ ਛਾਪੀ ਜਾਂਦੀ ਸੀ।"*

ਅਜਮੇਰ ਸਿੰਘ ਐਮ.ਏ. ਨੇ ਹੀ ਸੰਖਿਆ ਕੋਸ਼ ਪੁਸਤਕ ਦੇ ਆਰੰਭ ਵਿੱਚ ਦਿੱਤੀ ਗਈ 'ਜਾਣ-ਪਛਾਣ' ਵਿੱਚ ਲਿਖਿਆ ਹੈ:

*"ਏਥੋਂ (ਰੋਪੜ-ਸੰਪਾਦਕ) ਹੀ 1910 ਵਿੱਚ ਸ੍ਰੀਮਾਨ ਪੰਥ ਰਤਨ ਗਿਆਨੀ ਦਿੱਤ ਸਿੰਘ ਜੀ ਦੀ ਯਾਦ ਵਿੱਚ ਦਿੱਤ ਸਿੰਘ ਮੈਗਜ਼ੀਨ ਨਾਉਂ ਦਾ ਮਾਸਕ-ਪੱਤਰ ਚਾਲੂ ਕੀਤਾ।*

ਭਾਸ਼ਾ ਵਿਭਾਗ, ਪਟਿਆਲਾ ਦੀ ਪ੍ਰਕਾਸ਼ਨਾ ਪੰਜਾਬ ਕੋਸ਼ ਦੀ ਐਂਟਰੀ ਅਨੁਸਾਰ ਗੁਰਬਖ਼ਸ਼ ਸਿੰਘ ਕੇਸਰੀ ਨੇ ਸੰਨ 1906 ਤੋਂ 1908 ਵਿੱਚ ਦਿੱਤ ਸਿੰਘ ਮੈਗਜ਼ੀਨ ਨਾਂ ਦਾ ਮਾਸਕ-ਪੱਤਰ ਰੋਪੜ ਤੋਂ ਜਾਰੀ ਕੀਤਾ।

ਇਸ ਪੱਤ੍ਰਿਕਾ ਦੇ ਸੰਪਾਦਨ ਦਾ ਸਮਾਂ ਕਦੋਂ ਤੋਂ ਕਦੋਂ ਤਕ ਰਿਹਾ ਹੈ, ਇਸ ਬਾਰੇ ਨਿਸਚਿਤ ਤੌਰ 'ਤੇ ਕਹਿਣਾ ਕੁਝ ਔਖਾ ਹੈ। ਇਕ ਥਾਂ 1906-1908 ਅਤੇ ਕਿਸੇ ਹੋਰ ਥਾਂ 1908-1910 ਹੈ।

ਨਵੰਬਰ 1911 ਵਿੱਚ ਕੇਸਰੀ ਜੀ ਦੀ ਪੁਸਤਕ ਪੁਜਾਰੀ ਪ੍ਰਬੋਧ ਛਪੀ। ਕੇਸਰੀ ਜੀ ਵੱਲੋਂ ਇਸ ਮੈਗਜ਼ੀਨ ਦੇ ਬਾਰੇ ਇਕ ਵਿਗਿਆਪਨ ਇਸ ਦੇ ਅੰਤ ਉੱਤੇ ਮੋਟੇ ਅੱਖਰਾਂ ਵਿੱਚ ਛਪਿਆ ਹੈ: ਦਿੱਤ ਸਿੰਘ ਮੈਗਜ਼ੀਨ। ਅੱਗੇ ਦਿੱਤੀ ਇਬਾਰਤ ਇਸ ਪ੍ਰਕਾਰ ਹੈ:

**ਸੁੱਤਾ ਪੰਥ ਜਗਾਇਆ ਕ਼ਲਮ ਦੁਹਾਈ ਫੇਰ॥**
**ਹਾ ! ਹਾ!! ਪੰਥ ਵਿਸਾਰਿਆ ਐਸਾ ਦੂਲਾ ਸ਼ੇਰ॥**

ਉਕਤ ਨਾਮ ਦਾ ਰਸਾਲਾ ਸ੍ਰੀਮਾਨਯਵਰ ਭਾਈ ਦਿੱਤ ਸਿੰਘ ਜੀ ਗਯਾਨੀ ਐਡੀਟਰ ਖ਼ਾਲਸਾ ਅਖ਼ਬਾਰ, ਲਾਹੌਰ (ਸੱਚਖੰਡ ਵਾਸੀ) ਦੇ ਨਾਮ, ਨਾਮੀ ਦੀ ਯਾਦਗਾਰ ਵਿੱਚ ਹਰ ਅੰਗ੍ਰੇਜ਼ੀ ਮਹੀਨੇ ਦੇ ਤੀਜੇ ਹਫ਼ਤੇ ਦੇ ਅਖ਼ੀਰ ਕਸਬਾ ਰੋਪੜ ਤੋਂ ਨਿਕਲਦਾ ਹੈ। ਇਸ ਵਿੱਚ ਇਲਮੀ, ਇਖ਼ਲਾਕੀ, ਰੂਹਾਨੀ, ਭਾਈਚਾਰਕ, ਸੁਧਾਚਾਰਕ, ਪੰਥ ਰਤਨਾਂ ਦੇ ਜੀਵਨ, ਗੁਰਬਾਣੀ ਦੇ ਟੀਕੇ, ਦੇਸ਼ਾਂਤ੍ਰੀ ਸਮਾਚਾਰ, ਆਹਲਾ ਕਵਿਤਾ ਦੇ ਚਮਤਕਾਰ, ਇਸਤ੍ਰੀ ਸੁਧਾਰਕ, ਪਤੀਬ੍ਰਤ ਧਰਮ ਸਬੰਧੀ ਲੇਖ ਛਪਦੇ ਹਨ। ਜੇਕਰ ਆਪ ਨੂੰ ਉਕਤ ਗਿਆਨੀ ਅਤੇ ਅਜੇਹੇ ਸਭ ਗੁਣ ਸੰਪੰਨ ਰਸਾਲੇ ਨਾਲ ਦਿਲਚਸਪੀ ਹੈ ਤਦ ਇਹ ਇਸ਼ਤਿਹਾਰ ਪੜ੍ਹਦੇ ਸਾਰ ਹੀ ਖਰੀਦਾਰੀ ਦੀ ਦਰਖ਼ਾਸਤ ਹੇਠ ਲਿਖੇ ਪਤੇ ਪੁਰ ਭੇਜ ਕੇ ਆਪਣੇ ਨਾਮ 'ਤੇ ਜਾਰੀ ਕਰਾ ਲਵੋ।

ਕੇਸਰੀ ਜੀ ਨੇ ਇਸ ਇਸਤਿਹਾਰ ਵਿੱਚ ਮੈਗਜ਼ੀਨ ਦਾ ਸਾਲਾਨਾ ਚੰਦਾ ਵੀ ਲਿਖਿਆ ਹੈ। ਇਹ ਬਿਦੇਸ਼ੀਆਂ ਲਈ ਡੇਢ ਰੁਪਇਆ, ਦੇਸ਼ ਵਾਸੀਆਂ ਲਈ ਸਵਾ ਰੁਪਈਆ, ਇਸਤਰੀਆਂ ਤੇ ਵਿਦਿਆਰਥੀਆਂ ਲਈ ਇੱਕ ਰੁਪਈਆ ਸੀ। "ਪਤ੍ਰ ਬਿਵਹਾਰ ਕਰਨ ਦਾ ਪਤਾ: ਪ੍ਰਾਪਰਾਈਟਰ ਦਿੱਤ ਸਿੰਘ ਮੈਗਜ਼ੀਨ ਰੋਪੜ, (ਅੰਬਾਲਾ)"

ਉਪਰੋਕਤ ਤੋਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਇਹ ਮੈਗਜ਼ੀਨ ਈਸਵੀ ਸੰਨ 1911 ਵਿੱਚ ਬਾਕਾਇਦਾ ਛਪਦਾ ਸੀ। ਸਾਨੂੰ ਇਸ ਮੈਗਜ਼ੀਨ ਦੇ ਕਿਸੇ ਅੰਕ ਦੀ ਕੋਈ ਕਾਪੀ ਨਹੀਂ ਮਿਲ ਸਕੀ। ਜੇਕਰ ਕੁਝ ਕਾਪੀਆਂ ਸੰਭਾਲੀਆਂ ਹੋਈਆਂ ਕਿਤੇ ਮਿਲ ਜਾਂਦੀਆਂ, ਤਦ ਕੇਸਰੀ ਜੀ ਦੀ ਸੰਪਾਦਨ ਕਲਾ ਤੋਂ ਪੰਜਾਬੀ ਪਿਆਰੇ ਕੁਝ ਨਾ ਕੁਝ ਜਾਣੂ ਹੋ ਸਕਦੇ। ਪੰਜਾਬੀ ਵਿੱਚ ਮੈਗਜ਼ੀਨ ਕੱਢਣ ਦਾ ਇਹ ਮੁੱਢਲਾ ਪੜਾਅ ਸੀ। ਨਿਸਚੇ ਹੀ ਕੇਸਰੀ ਜੀ ਇਸ ਪੱਖੋਂ ਮੋਢੀਆਂ ਦੀ ਸ਼੍ਰੇਣੀ ਵਿੱਚ ਆ ਖਲੋਂਦੇ ਹਨ।

### ਭਾਈ ਦਿੱਤ ਸਿੰਘ ਕੰਨਿਆਂ ਪਾਠਸ਼ਾਲਾ

ਰੋਪੜ ਸ਼ਹਿਰ ਜਿਸ ਦਾ ਨਾਂ ਪਿੱਛੋਂ ਰੂਪ ਨਗਰ ਰੱਖ ਦਿੱਤਾ ਗਿਆ, ਕੇਸਰੀ ਜੀ ਦੀਆਂ ਸਰਗਰਮੀਆਂ ਦਾ ਕੇਂਦਰ ਬਣਿਆ। ਇਹ ਸ਼ਹਿਰ ਹੁਣ ਜ਼ਿਲ੍ਹਾ ਬਣਿਆ ਹੋਇਆ ਹੈ। ਉਦੋਂ ਇਹ ਜ਼ਿਲ੍ਹਾ ਅੰਬਾਲਾ ਦੀ ਇਕ ਤਹਿਸੀਲ ਸੀ। ਕੇਸਰੀ ਜੀ ਦਾ ਪਿੰਡ ਹਸਨਪੁਰ ਏਸੇ ਤਹਿਸੀਲ ਵਿੱਚ ਪੈਂਦਾ ਸੀ। ਇਹ ਸੁਭਾਵਿਕ ਹੀ ਸੀ ਕਿ ਕੋਈ ਮੈਗਜ਼ੀਨ ਕੱਢਣ ਲਈ, ਜਿਹੜੀਆਂ ਸਹੂਲਤਾਂ ਚਾਹੀਦੀਆਂ ਹੁੰਦੀਆਂ ਹਨ, ਉਹ ਸ਼ਹਿਰ ਵਿੱਚ ਹੀ ਮਿਲ ਸਕਦੀਆਂ ਸਨ। ਸੋ ਕੇਸਰੀ ਜੀ ਨੇ ਰੋਪੜ ਸ਼ਹਿਰ ਚੁਣਿਆ। ਜਿਵੇਂ ਕਿ ਪਹਿਲਾਂ ਵੀ ਜ਼ਿਕਰ ਕੀਤਾ ਜਾ ਚੁੱਕਾ ਹੈ ਗਿਆਨੀ ਦਿੱਤ ਸਿੰਘ ਦੇ ਇੱਕ ਵਿਦਿਆਰਥੀ ਭਾਈ ਤਖ਼ਤ ਸਿੰਘ ਨੇ ਉਨ੍ਹਾਂ ਦੀ ਯਾਦਗਾਰ ਵਜੋਂ ਇੱਕ ਲਾਇਬ੍ਰੇਰੀ ਫ਼ਿਰੋਜ਼ਪੁਰ ਵਿਖੇ ਸਥਾਪਿਤ ਕੀਤੀ। ਨਾਲ ਹੀ, ਕੁੜੀਆਂ ਦੀ ਪੜ੍ਹਾਈ ਲਈ ਇੱਕ ਵਿਦਿਆਲਾ ਚਾਲੂ ਕੀਤਾ। ਲਗਪਗ ਉਸੇ ਭਾਵਨਾ ਨਾਲ ਕੇਸਰੀ ਜੀ ਨੇ ਗਿਆਨੀ ਦਿੱਤ ਸਿੰਘ ਦੇ ਨਾਂ ਉੱਤੇ ਰੋਪੜ ਤੋਂ ਇਕ ਮੈਗਜ਼ੀਨ ਸ਼ੁਰੂ ਕੀਤਾ ਅਤੇ ਦਿੱਤ ਸਿੰਘ ਕੰਨਿਆਂ ਪਾਠਸ਼ਾਲਾ ਚਲਾਈ। ਉਹ ਇਸ ਪਾਠਸ਼ਾਲਾ ਦੇ ਪ੍ਰਬੰਧਕ ਵੀ ਸਨ। ਅਜਮੇਰ ਸਿੰਘ ਐਮ.ਏ. ਅਨੁਸਾਰ:

*"1908 ਵਿੱਚ ਆਪ ਮਲਾਇਆ ਤੋਂ ਵਾਪਸ ਆ ਗਏ। ਰੋਪੜ ਵਿੱਚ 'ਸਿੱਖ ਕੰਨਿਆਂ' ਨਾਉਂ ਦੀ ਪਾਠਸ਼ਾਲਾ ਬਣਾਈ।"*

ਇਹ ਪਾਠਸ਼ਾਲਾ ਹੁਣ ਨਹੀਂ ਹੈ। ਜਾਪਦਾ ਹੈ ਜਦੋਂ ਤੀਕ ਕੇਸਰੀ ਜੀ ਰੋਪੜ ਰਹੇ, ਇਹ ਪਾਠਸ਼ਾਲਾ ਚੱਲਦੀ ਰਹੀ ਹੋਈ ਏ। ਹੋ ਸਕਦੈ, ਇਹ ਕੁਝ ਪਿੱਛੋਂ ਤੀਕ ਕਿਸੇ ਬਦਲੇ ਹੋਏ ਨਾਂ ਹੇਠ ਚੱਲਦੀ ਵੀ ਰਹੀ ਹੋਵੇ, ਪਰ ਇਸ ਦੇ ਬਾਰੇ ਸਾਨੂੰ ਕੋਈ ਇਲਮ ਨਹੀਂ। ਇਨ੍ਹਾਂ ਸਤਰਾਂ ਦੇ ਲੇਖਕ ਨੇ ਕੁਝ ਸਾਲ ਪਹਿਲਾਂ ਸ਼ਾਰਾ ਰੋਪੜ ਸ਼ਹਿਰ ਘੁੰਮ ਕੇ ਵੇਖਿਆ, ਇਹ ਪਾਠਸ਼ਾਲਾ ਨਹੀਂ ਮਿਲੀ। ਇਸ ਦੇ ਬਾਰੇ ਕਿਸੇ ਨੂੰ ਜਾਣਕਾਰੀ ਵੀ ਨਹੀਂ ਹੈ। ਕੇਸਰੀ ਜੀ ਦੇ ਦੋਹਤਰੇ ਰਣਜੋਧ ਸਿੰਘ ਗਿੱਲ ਨੇ ਮੈਨੂੰ ਉਸ ਪਾਠਸ਼ਾਲਾ ਦੀ ਪੁਰਾਣੀ ਫੋਟੋ ਵਿਖਾਈ। ਫੋਟੋ ਵਿੱਚ ਕੇਸਰੀ ਜੀ ਅਤੇ ਉਨ੍ਹਾਂ ਦੀ ਧਰਮ ਪਤਨੀ ਸਰਦਾਰਨੀ ਹਰਸ਼ਰਨ ਕੌਰ ਇਸ ਪਾਠਸ਼ਾਲਾ ਦੇ ਅੱਗੇ ਕੁਰਸੀਆਂ ਉੱਤੇ ਬੈਠੇ ਹਨ। ਹਰਸ਼ਰਨ ਕੌਰ ਆਪ ਅਧਿਆਪਕਾ ਸਨ, ਸੰਗੀਤ ਵਿੱਦਿਆ ਤੋਂ ਜਾਣੂ ਸਨ ਅਤੇ ਕਵਿਤਾ ਵੀ ਲਿਖਦੇ ਸਨ। **ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ** ਪੁਸਤਕ ਦੇ ਅੰਤਲੇ ਭਾਗ ਵਿੱਚ ਉਨ੍ਹਾਂ ਦੀ ਕਾਵਿ-ਰਚਨਾ ਪੜ੍ਹਨ ਨੂੰ ਮਿਲਦੀ ਹੈ।

ਬਾਕੀ ਅਗਲੇ ਅੰਕ 'ਚ

# ਪਹਿਲਾ ਸਿੱਖ ਬਾਦਸ਼ਾਹ
# ਬਾਬਾ ਬੰਦਾ ਸਿੰਘ ਬਹਾਦਰ



*ਗੁਰਮੇਲ ਸਿੰਘ ਖਾਲਸਾ*
*99147-01469*

ਗੁਰਮੱਤ ਅਨੁਸਾਰ 'ਸਤਿਗੁਰ ਕੈ ਜਨਮੈ ਗਵਨੁ ਮਿਟਾਇਆ' '940' ਭਾਵ ਸਤਿਗੁਰੂ ਜਦੋਂ ਕਿਸੇ ਮਨੁੱਖ ਨੂੰ ਅੰਮ੍ਰਿਤ ਛਕਾ ਕੇ ਨਵੇਂ ਜਨਮ ਦੀ ਬਖਸ਼ਿਸ਼ ਕਰਦੇ ਹਨ ਤਾਂ ਉਸ ਮਨੁੱਖ ਦੀ ਪਿਛਲੀ ਜਾਤ ਕੁੱਲ ਤੇ ਕਿਰਤ ਮਿਟ ਜਾਂਦੀ ਹੈ । ਇਸ ਸਿਧਾਂਤ ਅਨੁਸਾਰ ਬਾਬਾ ਬੰਦਾ ਸਿੰਘ ਬਹਾਦਰ ਦਾ ਜਨਮ 1708 ਈ. ਨੂੰ ਨੰਦੇੜ ਵਿਖੇ ਹੋਇਆ ਹੈ । ਆਪ ਜੀ ਦੀ ਮਾਤਾ ਸਾਹਿਬ ਕੌਰ ਪਿਤਾ ਗੁਰੂ ਗੋਬਿੰਦ ਸਿੰਘ ਹਨ ਅਤੇ ਵਾਸੀ ਅਨੰਦਪੁਰ ਸਾਹਿਬ ਦੇ ਹੋ ਗਏ । ਗੁਰੂ ਜੀ ਦੀ ਬਖ਼ਸਿਸ ਹੋਣ ਉਪਰੰਤ ਸਿੰਘਾਂ ਨੇ ਪਹਿਲਾ ਨਾਮ ਭੀ ਗੁਰਬਖ਼ਸ ਸਿੰਘ ਰੱਖਿਆ ਸੀ । ਮਾਧੋ ਦਾਸ ਨੇ ਤਾਂ ਆਪਣਾ ਤਨ ਮਨ ਤੇ ਧੰਨ ਸੱਭ ਗੁਰੂ ਨੂੰ ਸੌਂਪ ਦਿੱਤਾ ਸੀ । ਕੇਵਲ ਤੇ ਕੇਵਲ ਗੁਰੂ ਜੀ ਦਾ ਬੰਦਾ ਬਣਨ ਦੀ ਬੇਨਤੀ ਕੀਤੀ ਸੀ :

"ਅਬ ਕੀ ਬਾਰ ਬਖਸਿ ਬੰਦੇ ਕਉ ਬਹੁਰਿ ਨ ਭਵਜਲਿ ਫੇਰਾ" ।। 1104।।

ਗੁਰੂ ਗੋਬਿੰਦ ਸਿੰਘ ਜੀ ਨੇ ਨਾਮ ਹੀ ਬੰਦਾ ਸਿੰਘ ਰੱਖ ਦਿੱਤਾ ਸੀ । ਸਿੰਘਾਂ ਨੇ ਜੈਕਾਰਿਆਂ ਨਾਲ਼ ਪ੍ਰਵਾਨਗੀ ਦਿੱਤੀ ਸੀ । ਇੱਕ ਭੱਟ ਬਹੀ ਵਿੱਚ ਹਵਾਲਾ ਇਸ ਪ੍ਰਕਾਰ ਹੈ, 'ਗੁਰੂ ਗੋਬਿੰਦ ਸਿੰਘ ਮਹਲ ਦਸਵਾਂ---- ਸੰਮਤ ਸਤਰਾ ਸੈ ਪੈਂਸਠ ਕਾਰਤਕ ਪ੍ਰਵਿਸਟੇ ਤੀਜ ਸੁਕਰਵਾਰ ਕੇ ਦਿਉਂ ਨਾਦੇੜ ਗਾ.' ਮੇਂ ਸੂਰਜ ਗ੍ਰਹਣ ਦੇ ਮੇਲੇ ਤੇ ਗੋਦਾਵਰੀ ਨਦੀ ਦੇ ਤੀਰ ਜਾਨਕੀ ਪ੍ਰਸਾਦਿ ਦੇ ਚੇਲੇ ਮਾਧੋ ਦਾਸ ਕੇ ਡੇਰੇ ਮੈਂ ਆਇ ਗਏ । ਮਾਧੋ ਦਾਸ ਡੇਰੇ ਮੈਂ ਹਾਜ਼ਿਰ ਨਾ ਥਾ, ਗੁਰੂ ਜੀ ਨੇ ਉ ਸਕੇ ਪਲੰਘ ਮੇ ਆਸਣ ਲਗਾ ਲਿਆ । ਮਾਧੋ ਦਾਸ ਚੇਲੋ ਕੀ ਸੱਭ ਬਾਤ ਸੁਨ ਕਰ ਆਗ ਬਬੂਲਾ ਹੋਇ, ਡੇਰੇ ਮੇਂ ਆਇਆ । ਏਸੇ ਜਗਹ ਅਭਿਆਸ ਕੇ ਬਲ ਸੇ ਪਲੰਘ ਉਠਵਾਨਾ ਚਾਹਾ । ਪਲੰਘ ਸੁਮੇਰ ਪਰਬਤ ਕੀ ਤਰਹ ਅਡੋਲ ਹੋਇ ਗਇਆ । ਆਖਰ ਮਾਧੋ ਦਾਸ ਗੁਰੂ ਜੀ ਕੇ ਪਾਓ ਪਕੜ ਬੋਲੇ, ਮੁਝੇ ਰਾਖ ਲੇਨਾ , ਮੈਂ ਆਪਿ ਕੇ ਦਰ ਕਾ ਬੰਦਾ ਹੂੰ । ਸਤਿਗੁਰਾਂ ਇਸੇ ਬਾਜ਼ੂ ਸੇ ਪਕੜ ਆਪਣੇ ਸੀਨੇ ਸੇ ਲਾਇ ਲੀਆ । ਇਸੇ ਗੈਲ ਲੈ ਆਪਨੇ ਡੇਰੇ ਮੈਂ ਆਇ ਗਇ । ਅਗਲੇ ਦਿਵਸ ਇਸਕੇ ਅਰਜੋਇ ਪਰ ਖੰਡੇ ਕੀ ਪਹੁਲ ਦੇ ਕਰ ਖਾਲਸਾ ਬਨਾਇ ਲੀਆ'।

ਆਓ ਜਰਾ ਜਰਾ ਬਾਬਾ ਬੰਦਾ ਸਿੰਘ ਬਹਾਦਰ ਦੇ ਪਹਿਲੇ ਜਨਮ ਤੇ ਪੰਛੀ ਝਾਤ ਮਾਰੀਏ । ੧੬-੧੦ -੧੬੭੦ ਈਸਵੀ ਨੂੰ ਜੰਮੂ ਰਿਆਸਤ ਦੇ ਪੁੰਛ ਜਿਲੇ ਦੀਆਂ ਰਮਣੀਕ ਪਹਾੜੀਆਂ ਵਿੱਚ ਰਜੌਰੀ ਲਾਗੇ ਇੱਕ ਪਿੰਡ ਰਿਆਸੀ ਵਿਖੇ ਰਾਮਦੇਵ ਭਾਰਦਵਾਜ ਰਾਜਪੂਤ ਦੇ ਘਰ ਮਾਤਾ ਸੁਲੱਖਣੀ ਦੇਵੀ ਦੀ ਕੁੱਖੋਂ ਇੱਕ ਰਿਸ਼ਟ ਪੁਸ਼ਟ ਸੁੰਦਰ ਬਾਲਕ ਨੇ ਜਨਮ ਲਿਆ । ਮਾਤਾ ਪਿਤਾ ਨੇ ਇਸ ਬਾਲਕ ਦਾ ਨਾਮ ਲਛਮਣ ਦਾਸ ਰੱਖਿਆ । ਪਿਤਾ ਪੁਰਖੀ ਕਿੱਤਾ ਸ਼ਿਕਾਰ ਕਰਕੇ ਪੇਟ ਪੂਰਤੀ ਕਰਨਾ ਸੀ । ਲਛਮਣ ਦਾਸ ਵੀ ਪਿਤਾ ਪੁਰਖੀ ਕਿੱਤੇ ਵਿੱਚ ਲਾਗ ਗਿਆ । ਸਿਕਾਰ ਪਿੱਛੇ ਸਾਰਾ ਦਿਨ ਭੱਜਿਆ ਫਿਰਦਾ ਅਤੇ ਪਹਾੜੀਆਂ ਚੜ੍ਹਦਾ ਉੱਤਰਦਾ ਦਿਨਾ ਵਿੱਚ ਹੀ ਸੋਹਣਾ ਗੱਭਰੂ ਸਸ਼ਤਰ ਚਲਾਉਣ ਵਿੱਚ ਮਾਹਰ ਹੋ ਗਿਆ । ਇੱਕ ਦਿਨ ਇਤਫਾਕ ਵੱਸ ਲਛਮਣ ਦਾਸ ਨੇ ਇੱਕ ਹਿਰਨੀ ਦਾ ਸ਼ਿਕਾਰ ਕੀਤਾ । ਜਦੋਂ ਹਿਰਨੀ ਦੀ ਕੱਟ-ਵੱਢ ਕੀਤੀ ਗਈ ਤਾਂ ਹਿਰਨੀ ਦੇ ਪੇਟ ਵਿੱਚੋਂ ਦੋ ਜਿੰਦਾ ਬੱਚੇ ਨਿਕਲ਼ੇ । ਬੱਚੇ ਲਛਮਣ ਦਾਸ ਦੇ ਸਾਹਮਣੇ ਹੀ ਤੜਫ-ਤੜਫ ਕੇ ਮਰ ਗਏ । ਲਛਮਣ ਦਾਸ ਦਾ ਮਨ ਬੜਾ ਦੁੱਖੀ ਹੋਇਆ । ਉਸ ਨੇ ਸਿਕਾਰ ਕਰਨ ਤੋਂ ਤੌਬਾ ਕਰ ਲਈ । ਹਥਿਆਰ ਦਾਹ ਆਦਿ ਵਗਾਹ ਸੁੱਟੇ ਘਰ ਬਾਰ ਛੱਡ ਦਿੱਤਾ । ਸੱਤ ਸਾਲ ਵੱਖ-ਵੱਖ ਕਿਸਮ ਦੇ ਸਾਧੂਆਂ ਨਾਲ਼ ਫਿਰਦਾ ਰਿਹਾ । ਇਸ ਵੇਰ ਇੱਕ ਬੈਰਾਗੀ ਸਾਧੂ ਜਾਨਕੀ ਦਾਸ ਨਾਲ ਮੇਲ ਹੋਇਆ । ਜਾਨਕੀ ਦਾਸ ਇਸ ਸੁੰਦਰ ਛੈਲ ਛਬੀਲੇ ਨੌਜੁਆਨ ਤੋਂ ਬਹੁਤ ਪ੍ਰਭਾਵਿਤ ਹੋਇਆ । ਲਛਮਣ ਦਾਸ ਨੂੰ ਵੀ ਬੈਗਾਰੀ ਸਾਧ

ਪਸੰਦ ਆ ਗਿਆ । ਜਾਨਕੀ ਦਾਸ, ਲਛਮਣ ਦਾਸ ਨੂੰ ਆਪਣੇ ਡੇਰੇ ਲਹੌਰ ਲੈ ਗਿਆ । ਲਹੌਰ ਲਛਮਣ ਦਾਸ ਨੇ ਬੈਰਾਗ ਧਾਰਨ ਕੀਤਾ । ਨਾਮ ਹੋ ਗਿਆ ਮਾਧੋ ਦਾਸ ਬੈਰਾਗੀ । ਜਾਨਕੀ ਦਾਸ ਨੇ ਮਾਧੋ ਦਾਸ ਨੂੰ ਬੈਰਾਗ ਦੀ ਸਿੱਖਿਆ ਲਈ ਸਾਧੂ ਰਾਮ ਦਾਸ ਦੇ ਅਧੀਨ ਕਰ ਦਿੱਤਾ । ਮਾਧੋ ਦਾਸ ਦਿਨਾ ਵਿੱਚ ਹੀ ਬੈਰਾਗੀਆਂ ਦੇ ਸਾਰੇ ਜੰਤਰ-ਮੰਤਰ ਸਿੱਖ ਗਿਆ । ਜਾਨਕੀ ਦਾਸ ਦਾ ਇੱਕ ਹੋਰ ਡੇਰਾ ਦੱਖਣ ਦੇਸ਼ ਦੇ ਪੰਚਵਟੀ ਵਿਖੇ ਵੀ ਸੀ । ਉਥੋਂ ਦੇ ਡੇਰੇ ਦਾ ਡੇਰੇਦਾਰ ਇੱਕ ਅਉਗੜ ਦਾਸ ਸੀ ਜੋ ਕਿ ਬੁੱਢਾ ਹੋ ਗਿਆ ਸੀ । ਇੱਕ ਵੇਰ ਅਉਗੜ ਦਾਸ ਲਹੌਰ ਆਇਆ ਅਤੇ ਮਾਧੋ ਦਾਸ ਬੈਰਾਗੀ ਦੀ ਸੇਵਾ ਤੋਂ ਬਹੁਤ ਖੁਸ਼ ਹੋਇਆ । ਜਾਨਕੀ ਦਾਸ ਨੇ ਮਾਧੋ ਦਾਸ ਨੂੰ ਅਉਗੜ ਦਾਸ ਨੂੰ ਸੌਂਪ ਦਿੱਤਾ । ਅਉਗੜ ਦਾਸ , ਮਾਧੋ ਦਾਸ ਨੂੰ ਪੰਚਵਟੀ ਲੈ ਗਿਆ । ਜਦੋਂ ਅਉਗੜਦਾਸ ਪੂਰਾ ਹੋਣ ਲੱਗਾ ਤਾਂ ਗੱਦੀ ਮਾਧੋ ਦਾਸ ਨੂੰ ਸੰਭਾਲ਼ ਦਿੱਤੀ । ਮਾਧੋ ਦਾਸ ਬੈਰਾਗੀ ਅਜਾਦ ਹੋ ਕੇ ਜੰਤਰ ਮੰਤਰ, ਟੂਣੇ ਟਾਮਣ, ਅਤੇ ਰਿੱਧੀਆਂ ਸਿੱਧੀਆਂ ਨਾਲ਼ ਲੋਕਾਂ ਦੀਆਂ ਇਛਾਵਾਂ ਪੂਰੀਆਂ ਕਰਦਾ ਰਿਹਾ, ਨੌਜੁਆਨ ਸੀ , ਰਿਸ਼ਟ ਪੁਸ਼ਟ ਸੀ । ਰੁੱਸੇ ਢੋਲਾਂ ਨੂੰ ਮਨਾਉਣ ਵਾਲ਼ੀਆਂ ਜਾਂ ਵੱਸ ਵਿੱਚ ਕਰਨ ਵਾਲ਼ੀਆਂ ਅਤੇ ਸਮਾਜਿਕ ਮੇਹਣਿਆਂ ਤੋਂ ਡਰਦੀਆਂ ਸੱਖਣੀਆਂ ਝੋਲਾਂ ਭਰਵਾਉਣ ਵਾਲ਼ੀਆਂ ਬੀਬੀਆਂ ਦਾ ਪ੍ਰਭਾਵਿਤ ਹੋਣਾ ਸੁਭਾਵਿਕ ਹੁੰਦਾ ਹੈ । ਅੱਜ ਕੱਲ ਦੇ ਡੀਜੀਟਲ ਯੁੱਗ ਵਿੱਚ ਵੀ ਭਾਰਤ ਵਿੱਚ ਏਵੇਂ ਹੀ ਚੱਲਦਾ ਹੈ । ਸਾਧ ਆਸਾਰਾਮ ਅਤੇ ਝੂਠੇ ਸੌਦੇ ਵਾਲ਼ੇ ਦੀ ਉਦਾਹਰਣ ਸੱਭ ਦੇ ਸਾਹਮਣੇ ਹੈ । ਪਖੰਡੀ ਸਾਧਾ ਅਤੇ ਅਵਾਰਾ ਸਾਨ ਵਿੱਚ ਕੋਈ ਫਰਕ ਨਹੀਂ ਹੁੰਦਾ । ਪਖੰਡੀ ਸਾਧਾਂ ਤੇ ਗੁਰੂ ਜੀ ਨੇ ਕਰਾਰੀ ਚੋਟ ਕਰਦਿਆਂ ਫੁਰਮਾਇਆ ਹੈ :-

ਜਤੀ ਸਦਾਵਹਿ ਜੁਗਤਿ ਨਾ ਜਾਣਹਿ ,<br>ਛਡਿ ਬਹਹਿ ਘਰਿ ਬਾਰ ।। 469।।

ਇਸ ਦਾ ਭਾਵ ਹੈ ਦੂਸਰਿਆਂ ਨੂੰ ਬੱਚੇ ਬਖਸ਼ਣ ਵਾਲ਼ੇ ਆਪਣਾ ਘਰ ਪਰਿਵਾਰ ਚਲਾਉਣ ਅਤੇ ਆਪਣੀਆਂ ਪਤਨੀਆਂ ਨੂੰ ਖੁਸ਼ ਰੱਖਣ ਦੀ ਜੁਗਤੀ ਤਾਂ ਜਾਣਦੇ ਨਹੀਂ ਹੁੰਦੇ , ਘਰ ਦੀਆਂ ਜਿੰਮੇਵਾਰੀਆਂ ਤੋਂ ਡਰ ਬਾਹਰ ਜਤੀ ਸਤੀ ਸਦਵਾਉਂਦੇ ਫਿਰਦੇ ਹੁੰਦੇ ਹਨ । ਇਸ ਤਰਾਂ ਦੇ ਸਾਧੂਆਂ ਨਾਲ਼ ਹਰ ਕਿਸਮ ਦੇ ਹੋਰ ਵੀ ਸਹਾਇਕ ਸਾਧ ਹੁੰਦੇ ਹਨ । ਇਹਨਾਂ ਦੁਆਲ਼ੇ ਪਰੇਸਾਨ ਬੀਬੀਆਂ ਜਿਆਦਾ ਹੁੰਦੀਆਂ ਹਨ । ਇਹਨਾਂ ਬੀਬੀਆਂ ਨੂੰ ਦੇਖਣ ਵਾਲ਼ੇ ਮਨਚਲਿਆ ਦਾ ਝੁਰਮਟ ਹੁੰਦਾ ਹੈ । ਤਕੜੀ ਭੀੜ ਇਕੱਠੀ ਹੋ ਜਾਂਦੀ ਹੈ । ਭੀੜ ਨੂੰ ਦੇਖਣ ਲਈ ਹੋਰ ਭੀੜ ਹੋ ਜਾਂਦੀ ਹੈ । ਭੋਲ਼ੇ ਭਾਲ਼ੇ ਲੋਕ ਇਹ ਦੇਖ ਕੇ ਹੈਰਾਨ ਹੋਏ ਰਹਿੰਦੇ ਹਨ ਅਤੇ ਰੀਸੋ ਰੀਸ ਸਾਧ ਦੇ ਗੁਣ ਗਾਉਂਦੇ ਰਹਿੰਦੇ ਹਨ । ਅੱਜ ਕੱਲ ਰਾਜਨੀਤਕਿ ਨੇਤਾ ਇਸ ਤਰਾਂ ਦੀਆਂ ਭੀੜਾਂ ਨੂੰ ਆਪਣੇ ਪੱਖ ਵਿੱਚ ਵਰਤਦੇ ਹਨ । ਇਹ ਇਹਨਾਂ ਨੂੰ ਵੋਟਾਂ ਹੀ ਸਮਝਦੇ ਹਨ । ਸਾਧ ਦੀ ਚੌਂਕੀ ਭਰ ਕੇ ਰਾਜਗੱਦੀਆਂ ਸੰਭਾਲ਼ਦੇ ਹਨ ਅਤੇ ਸਾਧਾਂ ਦੇ ਕੁਕਰਮਾਂ ਤੇ ਪਰਦਾ ਪਾਉਂਦੇ ਰਹਿੰਦੇ ਹਨ । ਏਸੇ ਤਰਾਂ ਮਾਧੋ ਦਾਸ ਬੈਰਾਗੀ ਦਾ ਡੇਰਾ ਵੀ ਮਸ਼ਹੂਰ ਸੀ । ਹਰ ਕੋਈ ਮਾਧੋਦਾਸ ਦੇ ਗੁਣ ਗਾਉਂਦਾ ਸੀ । ਆਲ਼ੇ ਦੁਆਲ਼ੇ ਦੂਰ-ਦੂਰ ਤੱਕ ਮਾਧੋਦਾਸ ਦੇ ਬਰਾਬਰ ਦਾ ਹੋਰ ਸਾਧ ਕੋਈ ਨਹੀਂ ਸੀ ।

ਉਹਨੀਂ ਦਿਨੀ ਸਾਹਿਬੇ ਕਮਾਲ ਗੁਰੂ ਗੋਬਿੰਦ ਸਿੰਘ ਜੀ ਵੀ ਦੱਖਣ ਵਿੱਚ ਹੀ ਸਨ । ਲੋਕੀ ਗੁਰੂ ਜੀ ਕੋਲ਼ ਵੀ ਮਾਧੋ ਦਾਸ ਦੇ ਕਿੱਸੇ ਸੁਣਾਉਂਦੇ ਰਹਿੰਦੇ ਸਨ । ਗੁਰੂ ਜੀ ਨੇ ਮਾਧੋਦਾਸ ਬੈਰਾਗੀ ਦੇ ਡੇਰੇ ਜਾਣਾ ਉਲੀਕ ਲਿਆ । ਬਰਸਾਤਾਂ ਤੋਂ ਬਾਆਦ 1708 ਈ. ਨੂੰ ਗੁਰੂ ਜੀ ਆਪਣੇ ਜੱਥੇ ਸਮੇਤ ਮਾਧੋ ਦਾਸ ਬੈਰਾਗੀ ਦੇ ਡੇਰੇ ਪਹੁੰਚ ਗਏ । ਸਿੰਘਾਂ ਨੂੰ ਲੰਗਰ ਤਿਆਰ ਕਰਨ ਦੀ ਸੇਵਾ ਤੇ ਲਗਾ ਦਿੱਤਾ ਅਤੇ ਆਪ ਮਾਧੋਦਾਸ ਦੇ ਕਰਾਮਾਤੀ ਪਲੰਘ ਤੇ ਸਜ ਗਏ । ਮਾਧੋਦਾਸ ਡੇਰੇ ਵਿੱਚ ਨਹੀਂ ਸੀ । ਇਹ ਕੌਤਕ ਦੇਖ ਕੇ ਮਾਧੋ ਦਾਸ ਦੇ ਚੇਲੇ ਘਬਰਾ ਗਏ । ਕੁੱਝ ਮਾਧੋ ਦਾਸ ਨੂੰ ਦੱਸਣ ਭੱਜ ਤੁਰੇ । ਜੰਗਲ਼ ਦੀ ਅੱਗ ਵਾਗੂੰ ਇਹ ਗੱਲ ਸਾਰੇ ਫੈਲ ਗਈ । ਜਦੋਂ ਮਾਧੋ ਦਾਸ ਨੂੰ ਇਹ ਪਤਾ ਲੱਗਿਆ ਕਿ ਡੇਰੇ ਵਿੱਚ ਕੋਈ ਅਣਹੋਣੀ ਹੋਈ ਹੈ ਉਹ ਅੱਗ ਬਬੂਲਾ ਹੋ ਗਿਆ । ਬੱਸ ਫਿਰ ਕੀ ਸੀ , ਮਾਧੋ ਦਾਸ ਬੈਰਾਗੀ ਅਲਖ ਜਗਾਉਂਦਾ ਟੱਲ ਖੜਕਾਉਂਦਾ ਵਾਹੋ ਦਾਹੀ ਡੇਰੇ ਵੱਲ ਨੂੰ ਭੱਜਾ । ਚੇਲੇ ਵੀ ਪਿਛੇ-ਪਿੱਛੇ ਧੂੜਾਂ ਪੁੱਟਦੇ ਨਾਲ਼ ਹੀ ਭੱਜੇ । ਡੇਰੇ ਪਹੁੰਚ ਕੇ ਆਪਣੇ ਪਲੰਘ ਦੇ ਕੋਲ਼ ਆ ਕੇ ਨੀਲ਼ੀਆਂ ਪੀਲ਼ੀਆਂ ਅੱਖਾਂ ਕੱਢ ਕੇ ਹਾਤ ਹੂਤ ਕਰਨ ਲੱਗਾ । ਮਾੜੇ ਮੋਟੇ ਸਾਧ ਤਾਂ ਜਰੂਰ ਹੀ ਪਲੰਘ ਸਮੇਤ ਪੁੱਠੇ ਹੋ ਜਾਂਦੇ ਹੋਣਗੇ । ਏਥੇ ਤਾਂ ਗੱਲ ਹੀ ਹੋਰ ਸੀ । ਬੈਠਣ ਵਾਲ਼ਾ ਅਡੋਲ ਟੱਸ ਤੋਂ ਮੱਸ ਨਾ ਹੋਇਆ । ਸਗੋਂ ਮੁਸਕਣੀਆਂ ਹੱਸ

ਰਿਹਾ ਸੀ । ਮਾਧੋ ਦਾਸ ਬੈਰਾਗੀ ਨੇ ਆਖਰੀ ਤਰੀਕਾ ਵਰਤਿਆ । ਵੱਖ-ਵੱਖ ਕਿਸਮ ਦੀਆਂ ਸੁਗੰਧੀਆਂ ਵਾਲ਼ੀਆਂ ਧੂਪਾਂ ਅਤੇ ਧੂਣੇ ਧੁਖਾਏ । ਜਦੋਂ ਕੋਈ ਫਰਕ ਨਾ ਪਿਆ ਤਾਂ ਮਾਧੋ ਦਾਸ ਬੈਰਾਗੀ ਹੱਥ ਜੋੜ ਕੇ ਖੜਾ ਹੋ ਗਿਆ ਕਿਹਾ ਤੁਸੀਂ ਕੌਣ ਹੋ ? ਜਵਾਬ : ਬੁੱਝੋ ? ਮਾਧੋ ਦਾਸ ਨੇ ਕਿਹਾ ਤੁਸੀਂ ਗੁਰੂ ਗੋਬਿੰਦ ਸਿੰਘ ਹੋ ? ਗੁਰੂ ਗੋਬਿੰਦ ਸਿੰਘ ਜੀ ਨੇ ਸੀਸ ਨਾਲ ਹਾਂ ਦਾ ਇਸ਼ਾਰਾ ਕੀਤਾ । ਮਾਧੋ ਦਾਸ ਇੱਕਦਮ ਗੁਰੂ ਜੀ ਦੇ ਚਰਨਾ ਤੇ ਢਹਿ ਪਿਆਂ ਅਤੇ ਕਿਹਾ ਕਿ ਬਖ਼ਸ਼ੋ ! ਬਖ਼ਸ਼ੋ!! ਭੁੱਲ ਹੋ ਗਈ!!! ਗੁਰੂ ਜੀ ਨੇ ਮੋਢੇ ਤੋਂ ਫੜ ਕੇ ਛਾਤੀ ਨਾਲ ਲਗਾ ਲਿਆਂ ਅਤੇ ਨਾਲ਼ ਹੀ ਪਲੰਘ ਤੇ ਬੈਠਾ ਲਿਆ । ਬਚਨ ਬਿਲਾਸ ਹੋਏ ਆਪੋ ਆਪਣੀਆਂ ਹੱਡ ਬੀਤੀਆਂ ਹੋਈਆ । ਕਈ ਦਿਨ ਏਵੇਂ ਹੀ ਹੁੰਦਾ ਰਿਹਾ । ਕਦੀ ਆਪਣੇ ਡੇਰੇ ਵਿੱਚ ਕਦੀ ਮਾਧੋ ਦਾਸ ਦੇ ਡੇਰੇ ਵਿੱਚ , ਗੁਰਮਤਿ ਦੀਆਂ ਖੁੱਲੀਆਂ ਵੀਚਾਰਾਂ ਹੋਈਆਂ । ਇੱਕ ਦਿਨ ਮਾਧੋ ਦਾਸ ਨੇ ਅੰਮ੍ਰਿਤ ਛਕਣ ਦੀ ਇੱਛਾ ਪ੍ਰਗਟ ਕੀਤੀ । ਇਹ ਪ੍ਰਸੰਗ ਇੱਕ ਭੱਟ ਬਹੀ ਵਿੱਚ ਏਸ ਤਰਾਂ ਦਰਜ ਹੈ :-

ਗੁਰੂ ਗੋਬਿੰਦ ਸਿੰਘ ਮਹਲ ਦਸਵਾਂ ਬੇਟਾ ਗੁਰੂ ਤੇਗ ਬਹਾਦਰ ਜੀ ਕਾ ਸੰਮਤ ਸੱਤਰਾਂ ਸੇ ਪੈਸਠ, ਗਾਂਵ ਨਾਦੇੜ ਮੇ ' ਗੁਰੂ ਜੀ ਨੇ ਦਇਆ ਸਿੰਘ ਸੇ ਕਹਾ , ਮਾਧੋ ਦਾਸ ਸਸਤਰ ਬਸਤਰ ਸਜਾਇ ਹਾਥਿ ਮੇ ਨੇਜਾ ਪਕੜ ਗੁਰੂ ਜੀ ਕੇ ਸਹਵੇਂ ਖੜਾ ਹੂਆ । ਸਤਿਗੁਰਾਂ ਇਸੇ ਆਪਣੇ ਦਸਤ ਕਮਲਾ ਮੁਬਾਰਕ ਹਾਥੋ ਸੇ ਪਾਹੁਲ ਦੀ । ਨਾਵ ਬੰਦਾ ਸਿੰਘ ਰੱਖਿਆ । ਰਹਿਤ ਸਮਝਾਈ ।

ਏਥੋਂ ਤੱਕ ਮਾਧੋ ਦਾਸ ਬੈਰਾਗੀ ਦਾ ਸਫਰ ਖਤਮ ਹੁੰਦਾ ਹੈ । ਗੁਰੂ ਹੁਕਮਿ ਅਨੁਸਾਰ 'ਸਤਿਗੁਰ ਕੈ ਜਨਮੇ ਗਵਨਿ ਮਿਟਾਇਆਂ' ਨਵਾਂ ਜਨਮ ਬੰਦਾ ਸਿੰਘ ਦਾ ਸ਼ੁਰੂ ਹੁੰਦਾ ਹੈ । ਜਦੋਂ ਬੰਦਾ ਸਿੰਘ ਜੀ ਨੇ ਗੁਰਮਤਿ ਦਾ ਨਿਸ਼ਾਨਾ ਜੁਲਮ ਦਾ ਨਾਸ ਕਰਨਾ ਚੰਗੀ ਤਰਾਂ ਸਮਝ ਲਿਆ ਤਾਂ ਜੁਲਮ ਦੇ ਨਾਸ਼ ਲਈ ਬੰਦਾ ਸਿੰਘ ਨੇ ਗੁਰੂ ਗੋਬਿੰਦ ਸਿੰਘ ਜੀ ਤੋਂ ਆਗਿਆ ਲਈ । ਗੁਰੂ ਗੋਬਿੰਦ ਸਿੰਘ ਜੀ ਬੰਦਾ ਸਿੰਘ ਨੂੰ ਖਾਲਸਾਈ ਨਿਸ਼ਾਨ ਸਾਹਿਬ, ਨਗਾਰਾ, ਪੰਜ ਤੀਰ, ਧਨੁੱਖ ਤੇ ਇੱਕ ਵਧੀਆ ਘੋੜੇ ਦੀ ਬਖਸ਼ਿਸ ਕੀਤੀ । ਹੁਕਮ ਦਿਤਾ ਕਿ ਪੰਜਾ ਸਿੰਘਾਂ ਦੇ ਅਧੀਨ ਰਹਿ ਕੇ ਹੀ ਫਤਿਹ ਦੀ ਪ੍ਰਾਪਤੀ ਹੋਵੇਗੀ । ਪੰਜ ਸਿੰਘ ਇਹ ਸਨ , ਭਾਈ ਬਿਨੋਦ ਸਿੰਘ ਜੀ, ਭਾਈ ਕਾਨ ਸਿੰਘ ਜੀ, ਭਾਈ ਦਇਆ ਸਿੰਘ ਜੀ, ਭਾਈ ਰਣ ਸਿੰਘ ਜੀ ਅਤੇ ਭਾਈ ਬਾਜ ਸਿੰਘ ਜੀ ਦੇ ਸਪੁੱਰਦ ਬੰਦਾ ਸਿੰਘ ਨੂੰ ਕੀਤਾ । ਗੁਰੂ ਜੀ ਨੇ ਥਾਪੜਾ ਦੇ ਕੇ ਨਾਲ਼ ਹੀ ਬਹਾਦਰ ਦਾ ਖਿਤਾਬ ਬਖਸ ਦਿੱਤਾ । ਸਿੰਘਾਂ ਨੇ ਜੈਕਾਰਿਆਂ ਦੀ ਗੂੰਜ ਨਾਲ਼ ਇਹਨਾਂ ਨੂੰ ਜੰਗ ਲਈ ਤੋਰਿਆ । ਇਹਨਾਂ ਦੇ ਨਾਲ਼ ਡੇਰੇ ਵਿੱਚੋਂ ਹੀ ਪੰਝੀ ਸਿੰਘ ਹੋਰ ਰਲ਼ ਗਏ । ਰਾਸਤੇ ਵਿੱਚ ਦੀਵਾਨ ਸਜਾਉਂਦੇ, ਕੀਰਤਨ ਕਰਦੇ ਲੋਕਾਂ ਦੀਆਂ ਤਕਲ਼ੀਫਾਂ ਸੁਣਦੇ ਅਤੇ ਉਹਨਾਂ ਨੂੰ ਹੱਲ ਕਰਦੇ- ਕਰਦੇ ਅੱਗੇ ਵੱਧ ਰਹੇ ਸਨ । ਜੱਥੇ ਦੀ ਗਿਣਤੀ ਵੀ ਵੱਧਦੀ ਰਹੀ । ਇਹ ਸਫਰ 15.10.1708 ਨੂੰ ਸ਼ੁਰੂ ਕੀਤਾ ਸੀ ਅਤੇ ਤਕਰੀਬਨ ਇੱਕ ਸਾਲ ਵਿੱਚ ੧੬੦੦ ਕੋਹ ਦਾ ਸਫਰ ਤਹਿ ਕਰਕੇ ਹਿਸਾਰ ਪਹੁੰਚੇ । ਏਥੇ ਹੀ ਪਤਾ ਲੱਗਿਆ ਕਿ ਸੋਨੀਪਤ ਤੋਂ ਮੁਗਲਾਂ ਦਾ ਖਜਾਨਾ ਦਿੱਲ਼ੀ ਜਾਂਦਾ ਸੀ । ਪਹਿਲਾ ਹਮਲਾ ਸੋਨੀਪਤ ਤੇ ਹੀ ਕਰਕੇ ਮੁਗਲਾ ਦਾ ਖਜਾਨਾ ਲੁੱਟਿਆ । ਬਾਬਾ ਬੰਦਾ ਸਿੰਘ ਬਹਾਦਰ ਨੇ ਇਹ ਸਾਰਾ ਖਜਾਨਾ ਲੋੜਵੰਦਾਂ ਅਤੇ ਸਿੰਘਾਂ ਵਿੱਚ ਵੰਡ ਦਿੱਤਾ । ਸਿੰਘਾਂ ਨੂੰ ਹੌਸਲਾ ਹੋਇਆ ਅਤੇ ਹੋਰ ਵੀ ਸਿੰਘ ਨਾਲ਼ ਰਲ਼ਦੇ ਗਏ । ਇਹਨਾਂ ਦਾ ਹਮਲਾ ਕਰਨ ਦਾ ਢੰਗ : ਨਗਾਰਾ ਵਜਾਉਂਦੇ, ਜੈਕਾਰੇ ਛੱਡਦੇ, ਦਹਿਸਤ ਪਾਉਂਦੇ ਅਤੇ ਟੁੱਟ ਕੇ ਪੈ ਜਾਂਦੇ । ਅਗਲਾ ਨਿਸ਼ਾਨਾ ਸਮਾਣਾ ਉਲੀਕਿਆ ਗਿਆ । ਸਮਾਣੇ ਜਲਾਦ ਜਲਾਲੁਦੀਨ ਰਹਿੰਦਾ ਸੀ । ਗੁਰੂ ਤੇਗ ਬਹਾਦਰ ਜੀ ਦਾ ਸੀਸ ਧੜ ਤੋਂ ਵੱਖ ਕਰਨ ਵਾਲ਼ਾਂ ਏਹੋ ਸੀ । ਇਸ ਦੇ ਪੁੱਤਰ ਵਿਸ਼ਾਲ ਵੇਗ ਅਤੇ ਸੁਸ਼ਾਲ ਵੇਗ ਨੇ ਛੋਟੇ ਸਹਿਬਜਾਦਿਆਂ ਨੂੰ ਸ਼ਹੀਦ ਕੀਤਾ ਸੀ । ਏਥੇ ਇੱਕ ਅਲੀ ਹੁਸੈਨ ਦਾ ਘਰ ਵੀ ਸੀ । ਜਿਸ ਨੇ ਝੂਠੀਆਂ ਕਸਮਾਂ ਖਾ ਕੇ ਗੁਰੂ ਗੋਬਿੰਦ ਸਿੰਘ ਜੀ ਤੋਂ ਅਨੰਦਪੁਰ ਸਾਹਿਬ ਦਾ ਕਿਲਾ ਛੁਡਵਾਇਆ ਸੀ । ਇਹ ਇੱਕ ਅਮੀਰ ਸ਼ਹਿਰ ਸੀ । ਏਥੋਂ ਦੇ ਧਨਾਢ ਪਾਲਕੀਆਂ ਵਿੱਚ ਨਿਕਲ਼ਦੇ ਸਨ । ਬਾਬਾ ਬੰਦਾ ਸਿੰਘ ਬਹਾਦਰ ਨੇ ਸ਼ਹਿਰ ਸਮਾਣੇ ਤੇ ਹਮਲਾ ਕਰਕੇ ਲੁੱਟ ਪੁੱਟ ਕੇ ਮਿੱਟੀ ਵਿੱਚ ਮਿਲ਼ਾ ਦਿੱਤਾ ਸੀ । ਏਥੋਂ ਬਹੁਤ ਸਾਰਾ ਧੰਨ ਸਿੰਘਾਂ ਹੱਥ ਲੱਗਿਆ । ਭਾਈ ਫਤਿਹ ਸਿੰਘ ਜੀ ਨੂੰ ਵੀਹ ਲੱਖ ਰੁਪੱਈਆ ਦੇ ਕੇ ਸਮਾਣੇ ਦਾ ਸੂਬੇਦਾਰ ਥਾਪ ਦਿੱਤਾ । ਅਗਲਾ ਨਿਸ਼ਾਨਾ ਸਢੌਰਾ ਮਿੱਥਿਆ । ਸਿਢੌਰੇ ਨੂੰ ਸਾਧੂਵਾੜਾ ਵੀ ਆਖਦੇ ਸਨ । ਏਥੇ ਪੀਰ ਬੁੱਧੂ ਸ਼ਾਹ ਦਾ ਡੇਰਾ ਸੀ । ਔਰੰਗਜੇਬ ਨੇ ਆਪਣੀ ਫੌਜ ਵਿੱਚੋਂ ਪੰਜ ਸੌ ਪਠਾਣਾ ਦੀ ਛਾਂਟੀ ਕੀਤੀ ਸੀ । ਇਹ ਸਾਰੇ ਪਠਾਣ ਪੀਰ

ਬੁੱਧੂ ਸ਼ਾਹ ਕੋਲ਼ ਆ ਗਏ ਸਨ । ਪੀਰ ਬੁੱਧੂ ਸ਼ਾਹ ਨੇ ਇਹਨਾਂ ਪਠਾਣਾ ਨੂੰ ਗੁਰੂ ਗੋਬਿੰਦ ਸਿੰਘ ਜੀ ਕੋਲ਼ ਭੇਜ ਦਿੱਤਾ । ਪੀਰ ਬੁੱਧੂ ਸ਼ਾਹ ਦੀ ਸਿਫਾਰਿਸ਼ ਨਾਲ਼ ਸਾਰੇ ਪਠਾਣ ਗੁਰੂ ਜੀ ਨੇ ਆਪਣੀ ਫੌਜ ਵਿੱਚ ਰੱਖ ਲਏ ਸਨ । ਭੰਗਾਣੀ ਦੀ ਜੰਗ ਵੇਲ਼ੇ ਇਹਨਾਂ ਵਿੱਚੋਂ 400 ਪਠਾਣ ਦੁਸ਼ਮਣ ਦੀਆਂ ਫੌਜਾਂ ਨਾਲ਼ ਰਲ਼ ਗਏ । ਜਦੋਂ ਪੀਰ ਬੁੱਧੂ ਸ਼ਾਹ ਨੂੰ ਪਤਾ ਲੱਗਾ ਤਾਂ ਉਹ ਬਹੁਤ ਦੁੱਖੀ ਹੋਏ । ਪੀਰ ਬੁੱਧੂ ਸ਼ਾਹ ਆਪ ਅਤੇ ਆਪਣੇ ਚਾਰ ਪੁੱਤਰਾਂ ਸਮੇਤ ਸੱਤ ਸੌ ਪਠਾਣ ਲੈ ਕੇ ਸਿੱਧੇ ਭੰਗਾਣੀ ਪਹੁੰਚ ਗਏ । ਇਸ ਲੜਾਈ ਵਿੱਚ ਪੀਰ ਬੁੱਧੂ ਸ਼ਾਹ ਦੇ ਦੋ ਪੁੱਤਰ ਅਤੇ ਕਈ ਰਿਸ਼ਤੇਦਾਰ ਸ਼ਹੀਦ ਹੋ ਗਏ ਸਨ । ਭੰਗਾਣੀ ਦੇ ਯੁੱਧ ਵਿੱਚ ਗੁਰੂ ਜੀ ਦੀ ਜਿੱਤ ਹੋਈ ਸੀ । ਪੀਰ ਬੁੱਧੂ ਸ਼ਾਹ ਉਸਮਾਨ ਖਾਨ ਦੇ ਹੱਥ ਆ ਗਿਆ ਸੀ । ਉਸ ਨੇ ਪੀਰ ਬੁੱਧੂ ਸਾਹ ਨੂੰ ਕਤਲ ਕਰਕੇ ਉਸ ਦੀ ਹਵੇਲੀ ਜਬਤ ਕਰ ਲਈ ਸੀ । ਉਸਮਾਨ ਖਾਨ ਗਰੀਬਾਂ ਨੂੰ ਬਹੁਤ ਦੁੱਖੀ ਕਰਦਾ ਸੀ , ਇਸ ਲਈ ਬਾਬਾ ਬੰਦਾ ਸਿੰਘ ਬਹਾਦਰ ਨੇ ਸਢੌਰੇ ਤੇ ਹਮਲਾ ਕਰਕੇ ਉਸਮਾਨ ਖਾਨ ਨੂੰ ਮਾਰ ਗਿਰਾਇਆ । ਇਹ ਲੜਾਈ 8 ਘੰਟੇ ਚੱਲੀ ਸੀ ਅਤੇ ਬਹੁਤ ਖੂਨ ਖਰਾਬਾ ਹੋਇਆ ਸੀ । ਏਥੋਂ ਵੀ ਸਿੰਘਾਂ ਦੇ ਹੱਥ ਬਹੁਤ ਕੁੱਝ ਲੱਗਾ ਸੀ ।ਅਗਲਾ ਨਿਸ਼ਾਨਾ ਸਰਹਿੰਦ ਸੀ । ਏਥੇ ਮੁਗਲਾਂ ਦੀ ਸੱਭ ਤੋਂ ਜਿਆਦਾ ਫੌਜ ਸੀ ।ਏਥੋਂ ਦਾ ਸੂਬੇਦਾਰ ਵਜੀਰ ਖਾਨ ਸੀ ।ਪੰਜਾਬ ਵਿੱਚ ਮੁਗਲਾਂ ਦੇ ਦੋ ਸ਼ਹਿਰ ਹੀ ਖਾਸ ਸਨ । ਇੱਕ ਸਰਹੰਦ ਅਤੇ ਦੂਜਾ ਲਹੌਰ । ਸਰਹਿੰਦ ਫਤਿਹ ਦਾ ਮਤਲਬ ਸੀ ਮੁਗਲ ਰਾਜ ਦੀ ਨੀਂਹ ਪੁੱਟ ਦੇਣੀ ਜਾਂ ਮੁਗਲ ਰਾਜ ਦਾ ਲੱਕ ਤੋੜ ਦੇਣਾ । ਇਹ ਲੜਾਈ ਬਹੁਤ ਹੀ ਵਿਉਂਤਬੰਦੀ ਨਾਲ਼ ਲੜੀ ਸੀ । ਵਿਉਂਤਬੰਦੀ ਵਜੀਰ ਖਾਨ ਵੀ ਕਰ ਰਿਹਾ ਸੀ । ਆਖਰ 10.05.1710 ਨੂੰ ਦੋਹਾਂ ਫੌਜਾਂ ਦਾ ਆਹਮਣਾ ਸਾਹਮਣਾ ਸਰਹਿੰਦ ਤੋਂ 20 ਕੁ ਕਿਲੋਮੀਟਰ ਦੀ ਵਿੱਥ ਤੇ ਚਪੜਚਿੜੀ ਦੇ ਮੈਦਾਨ ਵਿੱਚ ਹੋਇਆ । ਬੜੀ ਗਹਿਗੱਚ ਲੜਾਈ ਹੋਈ । ਇੱਕ ਵੇਰਾਂ ਤਾਂ ਇਸ ਤਰਾਂ ਲੱਗਿਆ ਕਿ ਵਜੀਰ ਖਾਨ ਦੀ ਫੌਜ ਨੇ ਖਾਲਸਾ ਫੌਜ ਨੂੰ ਹਰਾ ਦਿੱਤਾ ਹੋਵੇ । ਜਿਉਂ ਹੀ ਬਾਬਾ ਬੰਦਾ ਸਿੰਘ ਬਹਾਦਰ ਨੇ ਬਿਜਲੀ ਦੀ ਫੁਰਤੀ ਨਾਲ਼ ਖਾਲਸਾ ਫੌਜ ਦੀ ਕਮਾਨ ਸੰਭਾਲ਼ੀ ਤਾਂ ਮੁਗਲ ਫੌਜਾਂ ਨੂੰ ਭਾਜੜਾਂ ਪੈ ਗਈਆਂ । ਬਹੁਤ ਸਾਰੇ ਕਵੀਆਂ ਨੇ ਏਸ ਲੜਾਈ ਦੀਆਂ ਵਾਰਾਂ ਵੀ ਗਈਆਂ । ਕਵੀ ਬੂਟਾ ਸਿੰਘ ਸਰਹੰਦ ਫਤਿਹ ਦਾ ਵਖਿਆਨ ਏਸ ਤਰਾਂ ਕੀਤਾ ਹੈ :-

ਕਰ ਦਿੱਤੀ ਚੜਾਈ ਸਰਹੰਦ ਉੱਤੇ,
ਘੇਰਾ ਆਣਿ ਸਰਹੰਦ ਨੂੰ ਪਾਣ ਲੱਗੇ,
ਅੱਗੋ ਉਹਨਾਂ ਵੀ ਢੋਲ ਵਜਾ ਦਿੱਤਾ
ਦੋਹਾਂ ਤਰਫਾਂ ਤੋਂ ਹੋਣ ਘਸਮਾਣ ਲੱਗੇ,
ਮਾਰੋ ਮਾਰ ਲੱਗੀ ਹੋਣ ਦੋਹੀਂ ਪਾਸੀ
ਕੱਟ-ਕੱਟ ਕੇ ਢੇਰ ਲਗਾਣ ਲੱਗੇ,
ਸਿਰ ਉੱਡਦੇ ਇਸ ਤਰਾਂ ਨਜ਼ਰ ਆਵਣ
ਪੇਜੇ ਰੂੰ ਨੂੰ ਜਿਵੇਂ ਉਡਾਣ ਲੱਗੇ।

ਮੈਦਾਨ ਖਾਲਸਾ ਫੌਜ ਦੇ ਹੱਥ ਆਇਆ । ਵਜੀਰ ਖਾਨ ਮਾਰਿਆ ਗਿਆ । ਉਹਦੀ ਲਾਸ਼ ਨੂੰ ਘੋੜੇ ਪਿੱਛੇ ਬੰਨ ਕੇ ਘੜੀਸਦੇ ਹੋਏ, ਨਗਾਰਿਆਂ ਜੈਕਾਰਿਆਂ ਸਰਹੰਦ ਸ਼ਹਿਰ ਵਿੱਚ ਜੇਤੂ ਹਾਲਤ ਨਾਲ਼ ਦਾਖਿਲ ਹੋਏ । ਮੁਗਲਾਂ ਦੀ ਸੱਤਾਂ ਪੀਹੜੀਆਂ ਦੀ ਜੰਮੀ ਹੋਈ ਸਰਕਾਰ ਨੂੰ ਉਖਾੜ ਦਿੱਤਾ । ਇਹ ਸਿਰਫ ਗੁਰੂ ਗੋਬਿੰਦ ਸਿੰਘ ਜੀ ਦੇ ਇੱਕ ਬੰਦੇ ਨੂੰ ਥਾਪੜਾ ਦੇਣ ਕਰਕੇ ਹੀ ਹੋਇਆ ਸੀ । ਸਰਹੰਦ ਦਾ ਸੂਬੇਦਾਰ ਭਾਈ ਬਾਜ ਸਿੰਘ ਨੂੰ ਥਾਪ ਦਿੱਤਾ । ਹਿੰਦੂਆਂ ਤੇ ਲੱਗਿਆ ਹੋਇਆ ਜਜੀਆ ਟੈਕਸ ਖਤਮ ਕਰਨ ਦਾ ਹੁਕਮਿ ਦਿੱਤਾ ਸੀ । ਗਰੀਬ ਸਿੰਘਾਂ ਨੂੰ ਪਾਤਿਸ਼ਾਹੀ ਦੇਣ ਦਾ ਹੁਕਮਿ ਗੁਰੂ ਗੋਬਿੰਦ ਸਿੰਘ ਜੀ ਨੇ ਏਸ ਤਰਾਂ ਦਿੱਤਾ ਸੀ । ਇਨ ਗਰੀਬ ਸਿੰਘਨ ਕੋ ਦੀਓ ਪਾਤਿਸਾਹੀ ਇਹ ਯਾਦ ਕਰੇ ਹਮਰੀ ਗੁਰਿਆਈ । ਜਿਮਦਾਰਾ ਸਿਸਟਮ ਖਤਮ ਕੀਤਾ । ਖੇਤ ਮਜਦੂਰਾ ਦੇ ਨਾਮ ਜਮੀਨਾ ਲਗਾ ਦਿੱਤੀਆਂ । ਬਾਬਾ ਬੰਦਾ ਸਿੰਘ ਬਹਾਦਰ ਦੀ ਫੌਜ ਵਿੱਚ ਜਿਆਦਾਤਰ ਕਿਰਤੀ ਕਿਸਾਨ ਕੰਮੀ ਅਤੇ ਮਿਹਨਤਕਸ਼ ਲੋਕ ਹੀ ਸਨ । ਇਹਨਾਂ ਨੂੰ ਅੱਜਕੱਲ ਦਲਿਤ ਕਿਹਾ ਜਾਂਦਾ ਹੈ । ਅੱਜ ਜੋ ਪੰਜਾਬ ਵਿੱਚ ਜਮੀਨਾ ਦੇ ਮਾਲਕ ਹਨ ਇਹ ਸੱਭ ਬਾਬਾ ਬੰਦਾ ਸਿੰਘ ਬਹਾਦਰ ਦੀ ਬਖਸ਼ਿਸ ਸਦਕਾ ਹੀ ਹਨ । ਜਦੋਂ ਜਦੋਂ ਵੀ ਪੰਜਾਬ ਦੇ ਲੋਕਾਂ ਨੂੰ ਨਾਨਕ ਗੁਰੂ ਗੋਬਿੰਦ ਸਿੰਘ ਜੀ ਦੇ ਸਿਧਾਂਤਾਂ ਦਾ ਧਾਰਨੀ ਆਗੂ ਮਿਲ਼ਦਾ ਰਿਹਾ ਤਾਂ ਲੋਕ ਵੀ ਆਪੋ ਆਪਣੇ ਹਥਿਆਰ ਚੁੱਕ ਕੇ ਏਸ ਤਰਾਂ ਦੇ ਆਗੂ ਪਿੱਛੇ ਲੱਗਦੇ ਰਹੇ ਹਨ । ਅੱਜ ਵੀ ਪੰਜਾਬ ਦੇ ਲੋਕਾਂ ਨੂੰ ਬਾਬਾ ਬੰਦਾ ਸਿੰਘ ਬਹਾਦਰ ਵਰਗੇ ਆਗੂ ਦੀ ਭਾਲ਼ ਹੈ । 1710 ਵਿੱਚ ਲੋਹਗੜ੍ਹ ਦੇ ਕਿਲੇ ਵਿੱਚੋਂ ਨਾਨਕ ਗੁਰੂ ਗੋਬਿੰਦ ਸਿੰਘ ਜੀ ਦੇ ਨਾਮ ਤੇ ਸਿੱਕੇ ਜਾਰੀ ਕੀਤੇ।ਮੋਹਰ ਤੇ ਇਉਂ ਉਕਰਿਆ ਸੀ ।

ਦੇਗੋ ਤੇਗੋ ਫਤਿਹ ਓ ਨੁਸਰਤਿ ਬੇਦਰੰਗ
ਯਾਫ਼ਤ ਅਜ ਨਾਨਕ ਗੁਰੂ ਗੋਬਿੰਦ ਸਿੰਘ

ਬਾਬਾ ਬੰਦਾ ਸਿੰਘ ਬਹਾਦਰ ਨੇ ਮੁਸਲਮਾਨਾ ਨਾਲ਼ ਵੀ ਵਧੀਆ ਵਿਉਹਾਰ ਕੀਤਾ ਸੀ । ਫੌਜ ਵਿੱਚ ਮੁਸਲਮਾਨ ਵੀ ਸਨ । ਇਹ ਕੇਵਲ ਤੇ ਕੇਵਲ ਜ਼ੁਲਮੀ ਰਾਜ ਦਾ ਅੰਤ ਸੀ ਨਾ ਕਿ ਕੋਈ ਬਦਲੇ ਦੀ ਭਾਵਨਾ । ਸਰਹੰਦ ਫਤਿਹ ਤੋਂ ਬਾਅਦ ਹਿੰਦੂ ਪਹਾੜੀ ਰਾਜਿਆਂ ਵੱਲ ਚੜ੍ਹਾਈ ਕਰਦੇ ਵਖਤ ਰਸਤੇ ਵਿੱਚ ਜੋ ਵੀ ਅੜਦਾ ਗਿਆ ਉਹਨੂੰ ਝਾੜਦੇ ਰਹੇ । ਚਮਕੌਰ ਸਾਹਿਬ ਕੀਰਤਪੁਰ ਸਾਹਿਬ, ਅਨੰਦਪੁਰ ਸਾਹਿਬ ਤੋਂ ਹੁੰਦੇ ਹੋਏ ਨਾਹਨ ਤੱਕ ਖਾਲਸਾ ਰਾਜ ਦੇ ਝੰਡੇ ਝੁਲਾਏ ਗਏ । ਜਮਨਾ ਤੋਂ ਰਾਵੀ ਦੇ ਵਿਚਕਾਰ ਸਿੰਘਾਂ ਦਾ ਰਾਜ ਹੋ ਗਿਆ । ਜਦੋਂ ਬਾਬਾ ਬੰਦਾ ਸਿੰਘ ਬਹਾਦਰ ੧੭੧੧ ਵਿੱਚ ਚੰਬੇ ਦੀ ਰਿਆਸਤ ਪਹੁੰਚੇ, ਚੰਬੇ ਦਾ ਰਾਜਾ ਉਦੇ ਸਿੰਘ ਸੀ । ਉਹ ਸੁਆਗਤ ਲਈ ਹੱਥ ਜੋੜ ਕੇ ਖਾਲਸਾ ਫੌਜ ਦੇ ਅੱਗੇ ਖੜਾ ਹੋਇਆ। ਨਜ਼ਰਾਨੇ ਭੇਟ ਕੀਤੇ ਗਏ । ਉਦੇ ਸਿੰਘ ਦੀ ਲੜਕੀ ਬੀਬੀ ਸ਼ੁਸੀਲ ਕੌਰ ਬਾਬਾ ਬੰਦਾ ਸਿੰਘ ਬਹਾਦਰ ਦੀ ਮੁਗਲਾ ਤੇ ਜਿੱਤ ਤੋਂ ਬਹੁਤ ਪ੍ਰਭਾਵਿਤ ਹੋਈ ਸੀ । ਉਸ ਨੇ ਖਾਲਸਾ ਫੌਜ ਦੀ ਬਹੁਤ ਸੇਵਾ ਕੀਤੀ । ਉਦੇ ਸਿੰਘ ਨੇ ਆਪਣੀ ਇਸ ਲੜਕੀ ਦਾ ਰਿਸ਼ਤਾ ਬਾਬਾ ਬੰਦਾ ਸਿੰਘ ਬਹਾਦਰ ਨਾਲ਼ ਕਰਨ ਦੀ ਬੇਨਤੀ ਕੀਤੀ । ਸਿੰਘਾਂ ਦੀ ਸਲਾਹ ਨਾਲ਼ ਬਾਬਾ ਬੰਦਾ ਸਿੰਘ ਬਹਾਦਰ ਅਤੇ ਬੀਬੀ ਸ਼ੁਸੀਲ ਕੌਰ ਦਾ ਅਨੰਦ ਕਾਰਜ ਗੁਰਮਤਿ ਮਰਿਆਦਾ ਅਨੁਸਾਰ ਹੋ ਗਿਆ । ਰਾਜ ਭਾਗ ਸਿੰਘਾਂ ਨੂੰ ਸੰਭਾਲ਼ ਕੇ ਅਤੇ ਮੁਗਲ ਚੌਧਰੀਆਂ ਦੀਆਂ ਜ਼ਮੀਨਾ ਨੂੰ ਖੇਤ ਮਜਦੂਰਾਂ ਦੇ ਨਾਮ ਕਰਨ ਦਾ ਹੁਕਮ ਦੇ ਕੇ ਆਪਣੇ ਜੰਮੂ ਰਿਆਸਤ ਵਾਲ਼ੇ ਪਿੰਡ ਰਿਆਸੀ ਨੂੰ ਚਾਲੇ ਪਾ ਲਏ । ਰਿਆਸੀ ਵਿਖੇ ਹੀ 12.05.1712 ਨੂੰ ਬਾਬਾ ਬੰਦਾ ਸਿੰਘ ਬਹਾਦਰ ਦੀ ਪਤਨੀ ਬੀਬੀ ਸ਼ੁਸੀਲ ਕੌਰ ਦੀ ਕੁੱਖੋਂ ਪੁੱਤਰ ਅਜੈ ਸਿੰਘ ਪੈਦਾ ਹੋਇਆ । ਏਥੇ ਹੀ ਇੱਕ ਬੀਬੀ ਸਾਹਿਬ ਕੌਰ ਸੀ । ਜਿਸ ਨੇ ਬੀਬੀ ਸੁਸੀਲ ਕੌਰ ਜੱਚਾ ਅਤੇ ਬਾਲਕ ਅਜੈ ਸਿੰਘ ਬੱਚੇ ਦੀ ਤਨ ਮਨ ਲਾ ਕੇ ਸੇਵਾ ਸੰਭਾਲ਼ ਕੀਤੀ । ਬੀਬੀ ਸ਼ੁਸੀਲ ਕੌਰ ਦੀ ਬੇਨਤੀ ਤੇ ਬਾਬਾ ਬੰਦਾ ਸਿੰਘ ਬਹਾਦਰ ਨੇ ਦੂਸਰਾ ਵਿਆਹ ਬੀਬੀ ਸਾਹਿਬ ਕੌਰ ਨਾਲ਼ ਕਰਵਾਇਆ ਸੀ । ਜਿਸ ਦੀ ਕੁੱਖੋਂ ਪੁੱਤਰ ਰਣਜੀਤ ਸਿੰਘ ਪੈਦਾ ਹੋਇਆ । ਇਹ ਪੀਹੜੀ ਅੱਜ ਤੱਕ ਚੱਲਦੀ ਹੈ । ਅੱਜ ਕੱਲ ਇਹਨਾਂ ਬੰਦਈ ਖਾਲਸਿਆਂ ਦਾ ਡੇਰਾ ਚੱਲ ਰਿਹਾ ਹੈ ਜੋ ਕਿ ਰਿਆਸੀ ਵਿਖੇ ਹੈ ਮਾਲਕ ਜਤਿੰਦਰ ਸਿੰਘ ਜੀ ਹਨ ।

ਏਥੇ ਦਿਮਾਗ ਤੇ ਜ਼ੋਰ ਪਾ ਕੇ ਸੋਚਣ ਵੀਚਾਰਨ ਦੀਆਂ ਕੁੱਝ ਗੱਲਾਂ ਹਨ । ਬਾਬਾ ਬੰਦਾ ਸਿੰਘ ਬਹਾਦਰ ਅਤੇ ਗੁਰੂ ਗੋਬਿੰਦ ਸਿੰਘ ਜੀ ਤਕਰੀਬਨ ਹਾਣੀ ਸਨ । ਦੋਹਾਂ ਦੀ ਦਿੱਖ ਤਕਰੀਬਨ ਇੱਕੋ ਜਿਹੀ ਸੀ । ਗੁਰੂ ਗੋਬਿੰਦ ਸਿੰਘ ਜੀ ਦੇ ਗਹਿਰਾ ਜਖ਼ਮ ਸੀ । ਥੋੜੇ ਦਿਨਾਂ ਦਾ ਮੇਲਾ ਸੀ । ਗੁਰੂ ਜੀ ਨੇ ਬਾਬਾ ਬੰਦਾ ਸਿੰਘ ਬਹਾਦਰ ਨੂੰ 15.10.1708 ਨ

ਨਾਂਦੇੜ ਤੋਂ ਜ਼ੁਲਮੀ ਮੁਗਲ ਰਾਜ ਦੀ ਜੜ੍ਹ ਪੁੱਟਣ ਲਈ ਪੰਜਾਬ ਨੂੰ ਵਿਦਾ ਕਰਦੇ ਹਨ । ਇੱਕ ਹਫਤੇ ਬਾਅਦ 21.10.1708 ਨੂੰ ਗੁਰੂ ਗੋਬਿੰਦ ਸਿੰਘ ਜੀ ਨਾਂਦੇੜ ਵਿਖੇ ਜੋਤੀ ਜੋਤ ਸਮਾਉਂਦੇ ਹਨ । ਰਾਸਤੇ ਵਿੱਚ ਬਾਬਾ ਬੰਦਾ ਸਿੰਘ ਬਹਾਦਰ ਦੇ ਜੱਥੇ ਨੂੰ ਲੋਕ ਦੇਖਦੇ ਹਨ । ਪੰਜਾਬ ਦੇ ਲੋਕਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਬਾਰੇ ਕੁੱਝ ਵੀ ਪਤਾ ਨਹੀਂ ਹੁੰਦਾ ਕਿਉਂਕਿ ਨਾਦੇੜ ਤੇ ਪੰਜਾਬ ਦੀ ਦੂਰੀ ਬਹੁਤ ਜਿਆਦਾ ਹੈ । ਗੁਰੂ ਗੋਬਿੰਦ ਸਿੰਘ ਜੀ ਦੀ ਘੋੜੇ ਸਮੇਤ ਬ੍ਰਹਮ ਲੀਨ ਹੋਣ ਦੀ ਖਬਰ ਫੈਲਦੀ ਹੈ । ਬਾਬਾ ਬੰਦਾ ਸਿੰਘ ਬਹਾਦਰ ਦਾ ਉਵੇਂ ਹੀ ਦੂਸਰਾ ਵਿਆਹ ਹੁੰਦਾ ਹੈ ਜਿਵੇਂ ਗੁਰੂ ਗੋਬਿੰਦ ਸਿੰਘ ਜੀ ਦਾ ਦੂਸਰਾ ਵਿਆਹ ਮਾਤਾ ਸਾਹਿਬ ਕੌਰ ਨਾਲ਼ ਹੋਇਆ ਸੀ । ਫਾਰਸੀ ਇਤਿਹਾਸ ਵਿੱਚ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹੀਦੀ ਵੇਲ਼ੇ ਦੇ ਅੱਖੀਂ ਦੇਖੇ ਹਵਾਲਿਆਂ ਵਿੱਚ ਬਾਬਾ ਬੰਦਾ ਸਿੰਘ ਬਹਾਦਰ ਨੂੰ ਸਿੱਖਾਂ ਦਾ ਗੁਰੂ ਕਰਕੇ ਲਿਖਿਆ ਹੋਇਆ ਹੈ । ਮਾਤਾ ਸਾਹਿਬ ਕੌਰ ਬਾਰੇ ਸਿੱਖ ਇਤਿਹਾਸ ਚੁੱਪ ਹੀ ਹੈ । ਮਾਤਾ ਸੁੰਦਰੀ ਇੱਕ ਪੁੱਤਰ ਨੂੰ ਗੋਦ ਲੈਂਦੀ ਹੈ ਜਿਸ ਦਾ ਨਾਮ ਅਜੀਤ ਸਿੰਘ ਹੈ। ਇਧਰ ਬਾਬਾ ਬੰਦਾ ਸਿੰਘ ਬਹਾਦਰ ਦੀ ਪਤਨੀ ਮਾਤਾ ਸਹਿਬ ਕੌਰ ਦੇ ਇੱਕ ਪੁੱਤਰ ਹੁੰਦਾ ਹੈ ਤੇ ਨਾਮ ਰਣਜੀਤ ਸਿੰਘ ਹੈ । ਇਹ ਸਾਰੀਆਂ ਗੱਲਾਂ ਇਤਫਾਕ ਵੱਸ ਨਹੀਂ ਹੋ ਸਕਦੀਆਂ । ਜ਼ਰੂਰ ਗੁਰੂ ਗੋਬਿੰਦ ਸਿੰਘ ਜੀ ਦੀ ਉਲੀਕੀ ਵਿਉਂਤਬੰਦੀ ਅਨੁਸਾਰ ਹੋ ਸਕਦੀਆਂ ਹਨ । ਇਹਨਾਂ ਗੱਲਾਂ ਨੂੰ ਵਿਦਵਾਨਾਂ ਦੇ ਵੀਚਾਰ ਅਧੀਨ ਛੱਡ ਕੇ ਅੱਗੇ ਵੱਧਦੇ ਹਾਂ । ਖਾਲਸਾ ਪੰਥ ਦੀ ਸਿਰਜਣਾ ਦਾ ਨਿਸ਼ਾਨਾ ਦਲਿਤ ਕਲਿਆਣ ਅਤੇ ਗਰੀਬ ਸਿੰਘਾਂ ਨੂੰ ਪਾਤਿਸ਼ਾਹੀ ਦੇਣ ਦਾ ਪੂਰਾ ਹੋ ਗਿਆ ਸੀ । ਜਿਹਨਾਂ ਨੂੰ ਜ਼ਮੀਨਾਂ ਦੀ ਬਖਸਿਸ ਹੋਈ ਸੀ ਉਹ ਅੱਜ ਗੁਰੂ ਗੋਬਿੰਦ ਸਿੰਘ ਜੀ ਦਾ ਸਾਥ ਛੱਡ ਕੇ ਜੱਟ ਬਣ ਬੈਠੇ ਹਨ ਅਤੇ ਖਾਲਸਾ ਪੰਥ ਦੇ ਨਿਸ਼ਾਨੇ ਤੋਂ

ਭਟਕ ਗਏ ਹਨ । ਇਹਨਾਂ ਆਪਣੇ ਅਧੀਨ ਖੇਤ ਮਜਦੂਰਾਂ ਨੂੰ ਜਮੀਨਾਂ ਤਾਂ ਕੀ ਦੇਣੀਆਂ ਸਨ ਸਗੋਂ ਸਰਕਾਰ ਦੁਆਰਾ ਦਿੱਤੇ ਗਏ ਦਲਿਤਾਂ ਦੇ ਪਲਾਟਾਂ ਤੇ ਵੀ ਕਬਜਾ ਕਰੀ ਬੈਠੇ ਹਨ । ਇਸ ਕਰਕੇ ਗੁਰੂ ਗੋਬਿੰਦ ਸਿੰਘ ਜੀ ਦੀਆਂ ਖੁਸ਼ੀਆਂ ਤੋਂ ਵਾਂਝੇ ਹੋ ਕੇ ਸਰਕਾਰੀ ਹਿੰਦੂਵਾਦੀ ਤਸ਼ੱਦਦ ਝੱਲੀ ਜਾ ਰਹੇ ਹਨ ।

ਇਧਰ ਮੁਗਲ ਬਾਦਸ਼ਾਹ ਬਹਾਦਰ ਸ਼ਾਹ ਨੇ ਹੁਕਮ ਜਾਰੀ ਕਰ ਦਿੱਤਾ ਜਿੱਥੇ ਵੀ ਸਿੱਖ ਮਿਲੇ ਉਸ ਨੂੰ ਕਤਲ ਕਰ ਦਿੱਤਾ ਜਾਵੇ । ਉਸ ਤੋਂ ਬਾਅਦ ਫਰਖਸ਼ੀਅਰ ਨੇ ਵੀ ਏਹੀ ਨੀਤੀ ਜਾਰੀ ਰੱਖੀ ਸੀ । ਉਸ ਨੇ ਸਾਰੀ ਫੌਜ ਇਕੱਠੀ ਕਰਕੇ ਪੰਜਾਬ ਤੇ ਹਮਲਾ ਕਰ ਦਿੱਤਾ । ਬਾਬਾ ਬੰਦਾ ਸਿੰਘ ਬਹਾਦਰ ਨੂੰ ਜਿੰਦਾ ਗਰਿਫਤਾਰ ਕਰਨ ਲਈ ਸਾਰੇ ਖੁਫੀਆ ਤੌਰ ਤਰੀਕੇ ਵਰਤੇ ਗਏ । ਮਾਤਾ ਸੁੰਦਰੀ ਜੀ ਤੋਂ ਧੋਖੇ ਨਾਲ਼ ਹੁਕਮਨਾਮੇ ਜਾਰੀ ਕਰਵਾ ਕੇ ਸਿੰਘ ਵਿੱਚ ਫੁੱਟ ਪਵਾਈ ਗਈ । ਹਰ ਕਿਸਮ ਦੀਆਂ ਅਫਵਾਹਾਂ ਫੈਲਾਈਆਂ ਗਈਆਂ । ਬਾਬਾ ਬੰਦਾ ਸਿੰਘ ਬਹਾਦਰ ਕੋਲ਼ ਗੁਮਰਾਹਕੁੰਨ ਖਬਰਾ ਫੈਲਾਈਆਂ ਗਈਆਂ । ਬਾਬਾ ਬੰਦਾ ਸਿੰਘ ਬਹਾਦਰ ਆਪਣੇ ਪੁੱਤਰ ਅਜੈ ਸਿੰਘ ਅਤੇ ਪਤਨੀ ਸੁਸ਼ੀਲ ਕੌਰ ਨੂੰ ਲੈ ਕੇ ਗੁਰਦਾਸ ਨੰਗਲ਼ ਦੀ ਗੜ੍ਹੀ ਨੂੰ ਚਾਲੇ ਪਾ ਲਏ । ਅੱਗੇ ਮੁਗਲਾਂ ਨੇ ਗਦਾਰਾਂ ਦੀ ਮੱਦਦ ਨਾਲ਼ ਜਾਲ਼ ਵਿਛਾਇਆ ਹੋਇਆ ਸੀ । ਆਖਰ 1715 ਨੂੰ ਬਾਬਾ ਬੰਦਾ ਸਿੰਘ ਬਹਾਦਰ ਨੂੰ ਗੜ੍ਹੀ ਵਿੱਚ ਘੇਰ ਲਿਆ । ਅੱਠ ਮਹੀਨੇ ਸਿੰਘਾਂ ਨੇ ਮੁਗਲਾਂ ਦਾ ਮੁਕਾਬਲਾ ਕੀਤਾ । ਅਖੀਰ ਝੂਠੀਆਂ ਸੌਂਹਾਂ ਦਾ ਆਸਰਾ ਲੈ ਕੇ 07.12.1715 ਨੂੰ ਬਾਬਾ ਬੰਦਾ ਸਿੰਘ ਬਹਾਦਰ ਅਤੇ ਗਿਣਤੀ ਦੇ ਸਿੰਘਾਂ ਨੂੰ ਗ੍ਰਿਫਤਾਰ ਕਰ ਲਿਆ । ਰਾਸਤੇ ਵਿੱਚ ਜੋ ਵੀ ਮਿਲ਼ਿਆ ਉਸ ਨੂੰ ਗ੍ਰਿਫਤਾਰ ਕਰਦੇ ਰਹੇ । ਬੀਬੀਆਂ ਦੇ ਕੇਸਾਂ ਵਾਲ਼ੇ ਸਿਰ ਵੱਢ ਕੇ ਨੇਜਿਆਂ ਤੇ ਟੰਗਦੇ ਰਹੇ । ਕੁੱਲ 741 ਸਿੰਘ ਜਲੂਸ ਦੀ ਸ਼ਕਲ ਵਿੱਚ ਸਰਬਰਾਹ ਕੋਤਵਾਲ, ਮੀਰ ਏ ਆਤਿਸ਼ ਅਤੇ ਇਬਰਾਹੀਮ ਖਾਨ ਦੇ ਹਵਾਲੇ ਕੀਤਾ ਗਿਆ। 741 ਸਿੰਘਾਂ ਨੂੰ ਤ੍ਰਿਪੋਲੀ ਜੇਹਲ਼ ਵਿੱਚ ਰੱਖ ਕੇ ਇੱਕ ਹਫਤੇ ਅੰਦਰ ਸਾਰੇ ਸਿੰਘਾਂ ਦਾ ਕਤਲ ਕੀਤਾ ਗਿਆ । ਜੂਨ ਦੇ ਪਹਿਲੇ ਹਫਤੇ ਬਾਬਾ ਬੰਦਾ ਸਿੰਘ ਬਹਾਦਰ ਦੇ ਨਾਲ਼ ਦੇ ਚੌਣਵੇ ' ਸਿੰਘਾਂ ਨੂੰ ਈਨ ਮੰਨਵਾਉਣ ਦੀ ਕੋਸ਼ਿਸ਼ ਤੋਂ ਬਾਅਦ ਬਾਬਾ ਬੰਦਾ ਸਿੰਘ ਬਹਾਦਰ ਦੇ ਸਾਹਮਣੇ ਸ਼ਹੀਦ ਕੀਤੇ ਗਏ । ਵਾਰੀ ਆਈ ਬਾਬਾ ਬੰਦਾ ਸਿੰਘ ਬਹਾਦਰ ਦੀ ਕੁਤਬ ਮੀਨਾਰ ਦੇ ਨੇੜੇ ਮਹਿਰੌਲੀ ਬਾਦਸ਼ਾਹ ਬਹਾਦਰ ਸ਼ਾਹ ਦੀ ਕਬਰ ਸੀ । ਕਬਰ ਦੀ ਪ੍ਰਕਿਰਮਾ ਕਰਵਾਈ ਗਈ । ਸੰਗਲ਼ਾਂ ਨਾਲ਼ ਬੰਨਿਆ ਹੋਇਆ ਸੀ । ਸਾਹਮਣੇ ਬਾਬਾ ਬੰਦਾ ਸਿੰਘ ਬਹਾਦਰ ਦਾ ਪੁੱਤਰ ਅਜੈ ਸਿੰਘ ਲੇਟਾਇਆ ਹੋਇਆ ਸੀ ਲੱਖ ਯਤਨ ਕਰਨ ਉਪਰੰਤ ਜਦੋ ਬਾਬਾ ਬੰਦਾ ਸਿੰਘ ਬਹਾਦਰ ਨੇ ਈਨ ਨਹੀਂ ਮੰਨੀ ਤਾਂ ਬਾਬਾ ਬੰਦਾ ਸਿੰਘ ਬਹਾਦਰ ਦੇ ਸਾਹਮਣੇ ਬਾਲਕ ਅਜੈ ਸਿੰਘ ਦੀ ਛਾਤੀ ਚੀਰੀ ਗਈ ਉਹਦਾ ਦਿਲ ਕੱਢਿਆ ਗਿਆ ਬਾਬਾ ਬੰਦਾ ਸਿੰਘ ਬਹਾਦਰ ਦੇ ਮੂੰਹ ਵਿੱਚ ਤੁੰਨਿਆ ਗਿਆ। 09.06.1716 ਨੂੰ ਬਾਬਾ ਬੰਦਾ ਸਿੰਘ ਬਹਾਦਰ ਨੂੰ ਸ਼ਹੀਦ ਕੀਤਾ ਗਿਆ।

ਜਦੋਂ ਕਿਸੇ ਗੁਰਸਿੱਖ ਨੂੰ ਗੁਰੂ ਜੀ ਦਾ ਹੁਕਮ ਹੋ ਜਾਵੇ ਕਿ ਜ਼ਾਲਮ ਰਾਜ ਦਾ ਤਖਤਾ ਪਲਟਣਾ ਹੈ । ਉਸ ਦਾ ਨਿਸ਼ਾਨਾ ਹੋ ਜਾਦਾ ਹੈ ਜਿੱਤ ! ਬਾਬਾ ਬੰਦਾ ਸਿੰਘ ਬਹਾਦਰ ਨੂੰ ਗੁਰੂ ਗੋਬਿੰਦ ਸਿੰਘ ਜੀ ਦਾ ਹੁਕਮ ਪ੍ਰਾਪਤ ਹੋਇਆ ਸੀ । ਜਿੱਤ ਭੀ ਪ੍ਰਾਪਤ ਕੀਤੀ ਸੀ ।ਇਸ ਜਿੱਤ ਦੀ ਇੱਕ ਤਸਵੀਰ ਪ੍ਰਚਲੱਤ ਹੈ । ਬਾਬਾ ਬੰਦਾ ਸਿੰਘ ਬਹਾਦਰ ਲੋਹਗੜ੍ਹ ਕਿਲੇ ਦੇ ਬਾਹਰ ਸਿੱਖੀ ਬਾਣੇ ਵਿੱਚ ਬੈਠਾ ਹੈ । ਪੂਰਨ ਅਨੰਦਮਈ ਹਾਲਤ ਨਿਰਭੈ ਹੋ ਕੇ ਬੈਠਾ ਹੈ । ਛਾਂਟਿਆ ਮਜ਼ਬੂਤ ਸਰੀਰ ਹੈ । ਇੱਕ ਲੱਤ ਨਿਸ਼ਾਲੀ ਹੋਈ ਹੈ ਇੱਕ ਹੱਥ ਖੜੀ ਕ੍ਰਿਪਾਨ ਦੇ ਮੁੱਠੇ ਤੇ ਹੈ, ਦੂਜਾ ਹੱਥ ਖੜੀ ਢਾਲ਼ ਦੇ ਉੱਪਰ ਹੈ । ਮੋਢੇ ਤੇ ਧਨੁੱਖ ਹੈ । ਪਿੱਛੇ ਕਿਲੇ ਤੇ ਕੇਸਰੀ ਨਿਸ਼ਾਨ ਸਾਹਿਬ ਝੂਲਦਾ ਹੈ । ਇੱਕ ਹੋਰ ਤਸਵੀਰ ਪ੍ਰਚਾਲਤ ਹੈ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹੀਦੀ ਵਾਲ਼ੀ । ਮੁਗਲ ਅਹਿਲਕਾਰ ਕੁਰਸੀ ਤੇ ਬੈਠੇ ਨੂੰ ਕਾਜੀ ਕੁੱਝ ਕਹਿੰਦਾ ਹੈ , ਪਿੱਛੇ ਛਤਰ ਵਾਲ਼ਾ ਅਤੇ ਪੰਜ ਮੁਗਲ ਸਿਪਾਹੀ ਨੇਜਿਆਂ ਵਾਲ਼ੇ ਖੜੇ ਹਨ । ਕੁੱਝ ਆਮ ਦੇਖਣ ਵਾਲ਼ੇ ਲੋਕ ਵੀ ਹਨ । ਬਾਬਾ ਬੰਦਾ ਸਿੰਘ ਬਹਾਦਰ ਸੰਗਲ਼ਾ ਨਾਲ਼ ਬੰਨਿਆ ਹੋਇਆ ਹੈ ਕੇਵਲ ਕਛਿਹਿਰੇ ਵਿੱਚ ਦੋਨੋਂ ਲੱਤਾਂ ਨਸਾਲੀਆਂ ਹੋਈਆਂ ਹਨ । ਸੱਜੇ ਖੱਬੇ ਜਲਾਦ ਗਰਮ ਜਮੂਰਾਂ ਨਾਲ਼ ਮਾਸ ਖਿੱਚਦੇ ਹਨ । ਸਹਮਣੇ ਅਜੇ ਸਿੰਘ ਨੂੰ ਲੇਟਾਇਆ ਹੋਇਆ ਹੈ ਅਤੇ ਜਲਾਦ ਕਤਲ ਕਰਨ ਲਈ ਤਿਆਰ ਹੈ । ਬਾਬਾ ਬੰਦਾ ਸਿੰਘ ਬਹਾਦਰ ਜਿਵੇਂ ਕਹਿ ਰਿਹਾ ਹੋਵੇ 'ਸਤਿਗੁਰਿ ਆਗੈ ਸੀਸ ਭੇਟ ਦੇਊ ਜੇ ਸਤਿਗੁਰਿ ਸਾਚੇ ਭਾਵੇ ॥ 1113॥

ਸਰੀਰ ਖਤਮ ਹੋਣਾ ਹੀ ਹੋਣਾ ਹੈ । ਮਰਨ ਤੋਂ ਪਹਿਲਾਂ ਗੁਰੂ ਜੀ ਦਾ ਦਿੱਤਾ ਹੁਕਮਿ ਪੂਰਾ ਹੋ ਜਾਵੇ ਤਾਂ ਗੁਰਸਿੱਖ ਅਨੰਦਮਈ ਹਾਲਤ ਵਿੱਚ ਹੁੰਦਾ ਹੈ ।

----- 0 -----

# ਜਾਗੋ ! ਜਾਗੋ !! ਸੁਤਿਓ

## ਅਗੋ ਦੇ ਜੇ ਚੇਤੀਐ ਤਾਂ ਕਾਇਤ ਮਿਲੈ ਸਜਾਇ.....*ਅੰਗ 417*

# ਸਿੱਖੀ ਸਰੂਪ ਉੱਪਰ ਹਮਲਾ–
# ਨਿਸ਼ਾਨਾ ਸਿੱਖ ਨੌਜਵਾਨ–ਸਾਧਨ ਮੀਡੀਆ

*ਗੁਰਦਿਆਲ ਸਿੰਘ*
*092122-02621*

ਸ਼੍ਰੀ ਅਕਸ਼ਯ ਕੁਮਾਰ ਵਲੋਂ ਬਣਾਈ ਨਵੀਂ ਪਿਕਚਰ 'ਸਿੱਖ ਇਜ਼ ਬਲਿੰਗ' ਇਕ ਵਾਰ ਫਿਰ ਵਾਦ ਵਿਵਾਦ ਦਾ ਕਾਰਨ ਬਣੀ ਹੋਈ ਹੈ। ਕਈ ਇਕ ਸਿੱਖ ਸੰਸਥਾਵਾਂ ਵਲੋਂ ਇਸ ਵਿੱਚ ਪੇਸ਼ ਕੀਤੇ ਜਾ ਰਹੇ ਸੀਨਾਂ ਜਾਂ ਵਾਰਤਾਂਲਾਪਾਂ ਉੱਪਰ ਇਤਰਾਜ਼ ਜਿਤਾਇਆ ਗਿਆ ਹੈ।

ਇਸ ਤੋਂ ਪਹਿਲਾਂ ਇਸੀ ਸ਼ਖਸ਼ ਵਲੋਂ ਰਿਲੀਜ਼ ਕੀਤੀ ਗਈ ਫਿਲਮ 'ਸਿੰਘ ਇਜ਼ ਕਿੰਗ' ਉੱਪਰ ਵੀ ਕਾਫੀ ਵਾਦ-ਵਿਵਾਦ ਚਲਿਆ ਸੀ ਅਤੇ ਕਈ ਸਿੱਖ ਸੰਸਥਾਵਾਂ ਨੇ ਇਤਰਾਜ਼ ਜਿਤਾਏ ਸਨ। ਪਰ ਕਿਸੇ ਨ ਕਿਸੇ ਢੰਗ ਨਾਲ ਉਹ ਸਿੱਖ ਸੰਸਥਾਵਾਂ ਨੂੰ ਕਾਇਲ ਕਰਾਉਣ ਵਿੱਚ ਕਾਮਯਾਬ ਹੋ ਗਿਆ, ਉਸ ਨੇ ਉਕਤ ਰਿਲੀਜ਼ ਕਰਵਾ ਦਿੱਤੀ ਅਤੇ ਇਸ ਵਾਦ-ਵਿਵਾਦ ਸਦਕਾ ਕਮਾਈ ਵੀ ਚੋਖੀ ਕੀਤੀ।

ਪਰ ਦਿਖਾਏ ਗਏ ਟਰੇਲਰਾਂ ਦੇ ਅਧਾਰ ਉੱਪਰ ਅਸੀਂ ਕਹਿ ਸਕਦੇ ਹਾਂ ਕਿ ਸਿੱਖ ਕਕਾਰਾਂ ਨੂੰ ਇਤਰਾਜਯੋਗ ਢੰਗ ਨਾਲ ਦਿਖਾਉਣਾ, ਗੁਰਬਾਣੀ ਦੀ ਸਹੀ ਵਰਤੋਂ ਨਾ ਕਰਨਾ ਅਤੇ ਸਿੱਖ ਇਮਿਜ਼ ਨੂੰ ਗਲਤ ਢੰਗ ਨਾਲ ਪੇਸ਼ ਕਰਨਾ ਵਾਕਿਆ ਹੀ ਕਾਬਲੇ ਇਤਰਾਜ਼ ਹੈ। ਇਨ੍ਹਾਂ ਅਵਿਗਆਵਾਂ ਲਈ ਸਿੱਖ ਸੰਸਥਾਵਾਂ ਨੂੰ ਪੁਰਜ਼ੋਰ ਇਤਰਾਜ਼ ਵੀ ਕਰਨਾ ਚਾਹੀਦਾ ਹੈ। ਪਰ ਇਤਰਾਜ਼ ਇਥੇ ਹੀ ਖਤਮ ਨਹੀਂ ਹੁੰਦੇ। ਸਿੱਖ ਨੌਜਵਾਨਾਂ ਨੂੰ ਦਾੜੀ ਕੁਤਰੇ ਦਿਖਾਉਣਾ ਇਕ ਨਾ-ਕਾਬਿਲ ਮਾਫ ਗਲਤੀ ਹੈ। ਕਿਉਂਕਿ ਦਾੜੀ ਕਟਣ ਵਾਲਾ ਸਿੱਖ, ਸਿੱਖ ਹੀ ਨਹੀਂ ਰਹਿੰਦਾ। ਸਿੱਖੀ ਤੋਂ ਪਤਿਤ (ਖਾਰਜ) ਹੋ ਜਾਂਦਾ ਹੈ। ਜਿੱਥੇ ਸਿੱਖ ਨੂੰ ਬੀੜੀ ਸਿਗਰਟ ਪੀਂਦੇ ਨਹੀਂ ਦਿਖਾਇਆ ਜਾ ਸਕਦਾ ਉੱਥੇ ਸਿੱਖ ਨੂੰ ਕੁਤਰੀ ਦਾੜੀ ਨਾਲ ਜਾਂ ਕੇਸਾਂ ਵਿਹੂਣੇ ਦਿਖਾਉਣਾ ਵੀ ਬਰਾਬਰ ਦਾ ਗੁਨਾਹ ਹੈ। ਸੋ ਇਸ ਰੁਝਾਨ ਨੂੰ ਫੌਰੀ ਠਲ ਪਵਾਉਣ ਦੀ ਜ਼ਰੂਰਤ ਹੈ।

ਕੀ ਇਹ ਇਤਰਾਜ਼ ਕਿਸੇ ਇੱਕ ਜਾਂ ਦੋ ਫਿਲਮਾਂ ਨਾਲ ਹੀ ਸਬੰਧਿਤ ਹਨ ਜਾਂ ਪੂਰਾ ਮੀਡਿਆ ਸਿੱਖਾਂ ਦਾ ਅਕਸ਼ ਧੁੰਧਲਾ ਕਰਨ ਜਾਂ ਵਿਗਾੜਨ ਦਾ ਜ਼ਿੰਮੇਵਾਰ ਹੈ? ਇਹ ਇਕ ਮਹੱਤਵਪੂਰਨ ਸਵਾਲ ਹੈ।

ਪਿਛਲੇ 10-12 ਸਾਲਾਂ ਤੋਂ ਇਕ ਰੁਝਾਨ ਜਿਹਾ ਚਲ ਪਿਆ ਹੈ, ਫਿਲਮਾਂ ਤੇ ਟੀ.ਵੀ. ਸੀਰੀਅਲਾਂ ਵਿੱਚ ਸਿੱਖਾਂ ਤੇ ਉਨ੍ਹਾਂ ਦੇ ਚਲਨ ਨੂੰ ਇਕ ਅਪਮਾਨਜਨਕ, ਹਾਸੋਹੀਣੇ ਤੇ ਮਸ਼ਕਰੀਆ ਢੰਗ ਨਾਲ ਦਿਖਾਵਣ ਦਾ। ਬੀਤਦੇ ਸਮੇਂ ਨਾਲ ਦਿਨ-ਬ-ਦਿਨ ਇਸ ਰੁਝਾਨ ਵਿੱਚ ਵਾਧਾ ਹੋ ਰਿਹਾ ਹੈ ਤੇ ਸਿੱਖਾਂ ਨੂੰ ਹੋਰ ਅਪਮਾਨਤ ਕੀਤਾ ਜਾ ਰਿਹਾ ਹੈ। ਸਿੱਖ ਨੂੰ ਮਸ਼ਕਰੀਆ ਤੇ ਅਪਰਾਧੀ ਆਦਿਕ ਦੇ ਰੂਪ ਵਿੱਚ ਅਤੇ ਉਸ ਦੀ ਪੱਗ ਨੂੰ ਹਾਸੋਹੀਣੇ ਤੇ ਇਤਰਾਜ਼ਯੋਗ ਢੰਗ ਨਾਲ ਦਿਖਾਉਣ ਸਿੱਖਾਂ ਨੂੰ ਨੀਚਾ ਦਿਖਾਉਣ ਦੇ ਯਤਨ ਹਨ।

- ਫਿਲਮਾਂ ਤੇ ਟੈਲੀ-ਸੀਰੀਅਲਾਂ ਦੇ ਨਿਰਮਾਤਵਾਂ ਤੇ ਨਿਰਦੇਸ਼ਕਾਂ ਨੇ ਸ਼ਾਇਦ ਕਸਮ ਖਾਧੀ ਹੋਈ ਹੈ ਕਿ ਕਿਸੇ ਵੀ ਸਿੱਖ ਨੂੰ ਸਾਬਤ ਸੂਰਤ (ਪੂਰੀ ਦਾੜ੍ਹੀ ਤੇ ਵਾਲਾ ਨਾਲ) ਨਹੀਂ ਦਿਖਾਉਣਾ ਹੈ। ਖਾਸ ਕਰਕੇ ਨੌਜਵਾਨ ਸਿੱਖ ਨੂੰ ਜੋ ਕਿ ਆਮ ਤੌਰ ਤੇ ਕਈ ਵਾਰ ਪ੍ਰਕਾਸ਼ (ਖੁਲ੍ਹੀ) ਦਾੜ੍ਹੀ ਨਾਲ ਦਿਖਾਏ ਜਾਂਦੇ ਹਨ।
- ਸ਼ਾਇਦ ਉਹ ਇਹ ਸੰਦੇਸ਼ ਦੇਣਾ ਚਾਹੁੰਦੇ ਹਨ ਕਿ ਸਿਰਫ ਬਜ਼ੁਰਗ ਸਿੱਖਾਂ ਨੂੰ ਪੂਰੀ ਦਾੜ੍ਹੀ-ਵਾਲ ਰੱਖਣ ਦੀ ਜ਼ਰੂਰਤ ਹੈ।ਨੌਜਵਾਨ ਪੀੜ੍ਹੀ ਕੇਸ-ਦਾੜ੍ਹੀ, ਭਰਵੱਟੇ ਆਦਿਕ ਕੱਟਣ ਦੀ ਖੁੱਲ੍ਹ ਲੈ ਸਕਦੇ ਹਨ।
- ਸਿੱਖਾਂ ਦੀ ਪੱਗ ਵੀ ਬਹੁਤ ਵਾਰ ਟੋਪੀ-ਨੁਮਾ ਤੇ ਅਜਬੀ ਢੰਗ ਨਾਲ ਦਿਖਾਈ ਜਾਂਦੀ ਹੈ। ਉਸ ਦੇ ਇਕ ਪਾਸੇ

ਵਲ ਕੇਵਲ ਕੁਝ ਇਕ ਲਾਈਨਾਂ ਹੀ ਨਜ਼ਰ ਆਉਂਦੀਆਂ ਹਨ ਜਿਨ੍ਹਾਂ ਕਰਕੇ ਉਸ ਦੇ ਪੱਗ ਹੋਣ ਦਾ ਭੁਲੇਖਾ ਲਗ ਸਕਦਾ ਹੈ।

ਇਹ ਇਕ ਜਾਣਿਆ ਮਾਣਿਆ ਤਥ ਹੈ ਕਿ ਸਿੱਖ ਧਰਮ ਅੰਦਰ ਕੇਸਾਂ-ਦਾੜ੍ਹੀ ਦੀ ਬੇਅਦਬੀ (ਕਟਣਾ ਜਾਂ ਟਰਿਮ) ਜਾਂ ਭਰਵਟਿਆਂ ਆਦਿਕ ਨੂੰ ਕਟਣਾ ਬਹੁਤ ਸਖਤੀ ਨਾਲ ਵਿਵਰਜਤ ਹੈ। ਜੋ ਸਿੱਖ ਹੇਠ ਦਿੱਤੀਆਂ ਚਾਰ ਕੁਰਹਿਤਾਂ ਵਿਚੋਂ ਕੋਈ ਇਕ ਕੁਰਹਿਤ ਭੀ ਕਰ ਲੈਂਦਾ ਹੈ ਉਹ ਪਤਿਤ (ਧਰਮ ਤੋਂ ਗਿਰਿਆ) ਗਰਦਾਨਿਆ ਜਾਂਦਾ ਹੈ।

1. ਕੇਸਾਂ-ਦਾੜ੍ਹੀ ਕਟਣਾ ਜਾਂ ਛਾਂਗਣ ਕਰਨਾ, ਭਰਵੱਟੇ ਆਦਿਕ ਛਾਂਗਣ ਕਰਨਾ।
2. ਤੰਬਾਕੂ ਦਾ ਕਿਸੇ ਭੀ ਰੂਪ ਵਿੱਚ ਸੇਵਨ ਕਰਨ ਵਾਲਾ।
3. ਪਰ-ਇਸਤਰੀ ਜਾਂ ਪਰ-ਪੁਰਖ ਦਾ ਗਮਨ (ਭੋਗਣਾ)
4. ਕੁੱਠਾ (ਮੁਸਲਮਾਨੀ ਢੰਗ ਨਾਲ ਤਿਆਰ ਕੀਤਾ ਮਾਸ) ਦਾ ਸੇਵਨ।

ਐਸਾ ਸਿੱਖ ਬਿਨਾ ਕਿਸੇ ਐਲਾਨ ਕੀਤੇ ਹੀ ਸਿੱਖ ਧਰਮ ਤੋਂ ਖਾਰਜ ਗਿਣਿਆ ਜਾਂਦਾ ਹੈ ਤੇ ਉਸ ਨਾਲ ਮੇਲ ਵਰਤੋਂ ਬਿਲਕੁਲ ਵਿਵਰਜਤ ਹੈ। ਸੋ ਦਾੜ੍ਹੀ-ਕੇਸਾਂ, ਭਰਵਟਿਆਂ ਆਦਿਕ ਦੀ ਬੇਅਦਬੀ ਤੇ ਤੰਬਾਕੂ ਦਾ ਸੇਵਨ ਸਮਾਨ ਹਨ। ਇਨ੍ਹਾਂ ਦੋਨਾਂ ਕੁਰਹਿਤਾਂ ਵਿੱਚ ਕੋਈ ਅੰਤਰ ਨਹੀਂ ਹੈ। ਸ਼ਾਇਦ ਫਿਲਮਾਂ ਵਾਲੇ ਇਸ ਮੁਗਾਲਤੇ ਵਿੱਚ ਹਨ ਕਿ ਕਿਸੇ ਸਿੱਖ ਨੂੰ ਬੀੜੀ ਸਿਗਰਟ ਪੀਂਦਿਆਂ ਦਿਖਾਉਣਾਂ ਹੀ ਇਤਰਾਜ਼ਯੋਗ ਹੈ। ਬਾਕੀ ਸਭ ਦੀਆਂ ਉਹ ਛੂਟਾਂ ਲੈ ਸਕਦੇ ਹਨ।

ਇਸੇ ਤਰ੍ਹਾਂ ਇਹ ਵੀ ਇਕ ਜਾਣਿਆ ਮਾਣਿਆ ਤੱਥ ਹੈ ਕਿ ਦੇਸ਼ ਦੀ ਵੰਡ ਤੋਂ ਪਹਿਲਾਂ ਕੋਈ ਸਿੱਖ ਦਾੜ੍ਹੀ ਵਾਲ ਕਟਾਉਣ ਦੀ ਹਿੰਮਤ ਨਹੀਂ ਸੀ ਕਰਦਾ। ਭਰਵੱਟੇ ਮੁੰਨਣ ਦਾ ਰਿਵਾਜ ਹਾਲੀ ਚਲਿਆ ਨਹੀਂ ਸੀ। ਕਿਸੇ ਪਿੰਡ ਵਿੱਚ ਜੇਕਰ ਇਕ ਸਿੱਖ ਭੀ ਪਤਿੱਤ ਹੋ ਜਾਂਦਾ ਸੀ ਤਾਂ ਸਾਰਾ ਪਿੰਡ ਨਮੋਸ਼ੀ ਮਹਿਸੂਸ ਕਰਦਾ ਸੀ। ਐਸੇ ਸਿੱਖ ਦੀ ਪੂਰੇ ਪਿੰਡ ਵਲੋਂ ਮੇਲ ਵਰਤੋਂ ਬੰਦ ਕਰ ਦਿੱਤੀ ਜਾਂਦੀ ਸੀ। ਧਾਰਮਿਕ ਤੇ ਸਮਾਜਿਕ ਨਿਯਮ ਇਤਨੇ ਪੀਡੇ ਸਨ ਕਿ ਐਸਾ ਵਾਕਿਆ ਹੋ ਪਾਣਾ ਅਸੰਭਵ ਹੀ ਨਹੀਂ ਬਲਕਿ ਨਾ-ਮੁਮਕਿਨ ਸੀ। ਇਸ ਤੋਂ ਭੀ ਅਗੇ ਸਰਕਾਰੀ ਨੌਕਰੀ ਖਾਸ ਕਰਕੇ ਫੌਜ ਤੇ ਪੁਲਿਸ ਅੰਦਰ ਕੋਈ ਸਿੱਖ ਪਤਿੱਤ ਹੋ ਜਾਂਦਾ ਤਾਂ ਅੰਗਰੇਜ਼ ਸਰਕਾਰ ਉਸ ਨੂੰ ਤੁਰੰਤ ਬਰਖਾਬਤ ਕਰ ਦਿੰਦੀ ਸੀ। ਅਖੇ ਜੋ ਆਪਣੇ ਧਰਮ ਪ੍ਰਤੀ ਇਮਾਨਦਾਰ ਨਹੀਂ-ਸਰਕਾਰ ਲਈ ਸੱਚਾ ਕਿਸ ਤਰ੍ਹਾਂ ਹੋ ਸਕਦਾ ਹੈ। ਪਰ ਹੁਣ ਤਾਂ ਵੰਡ ਤੋਂ ਪਹਿਲਾਂ ਦੇ ਸਿੱਖ ਵੀ ਕੱਟੀ ਦਾੜ੍ਹੀ ਨਾਲ ਦਿਖਾਏ ਜਾ ਰਹੇ ਹਨ। ਪੁਲਿਸ ਤੇ ਫੌਜ ਦੇ ਸਿੱਖ ਵੀ। ਜਦ ਕਿ ਦੇਸ਼ ਦੀ ਵੰਡ ਤੋਂ ਪਹਿਲੇ ਅੰਗਰੇਜ਼ੀ ਰਾਜ ਸਮੇਂ ਫੌਜ ਜਾਂ ਪੁਲਿਸ ਵਿੱਚ ਕਿਸੇ ਸਿੱਖ ਦਾ ਪਤਿਤ ਹੋਣਾ ਕਿਆਸ ਹੀ ਨਹੀਂ ਕੀਤਾ ਜਾ ਸਕਦਾ ਤੇ ਨਾ ਹੀ ਕੋਈ ਸਿਪਾਹੀ ਐਸੀ ਜ਼ੁਰਅਤ ਕਰ ਸਕਦਾ ਸੀ। ਫੌਜ ਵਿੱਚ ਤਾਂ ਅਗਰ ਕਿਸੇ ਸਿੱਖ ਫੌਜੀ ਨੇ ਸਿਰਫ ਕੜਾ ਨਾ ਪਾਇਆ ਹੋਇ ਉਸ ਦਾ ਕੋਰਟ ਮਾਰਸ਼ਲ ਹੋ ਜਾਂਦਾ ਸੀ। ਕੇਸਾਂ, ਦਾੜ੍ਹੀ ਦੀ ਬੇਅਦਬੀ ਤਾਂ ਬਹੁਤ ਦੂਰ ਦੀ ਗੱਲ ਸੀ। ਸ਼ਾਇਦ ਉਹ ਸਿੱਖ ਨੌਜਵਾਨਾਂ ਨੂੰ ਇਹ ਪ੍ਰਭਾਵ ਦੇਣਾ ਚਾਹੁੰਦੇ ਹਨ ਕਿ ਸਿੱਖਾਂ ਅੰਦਰ ਦਾੜ੍ਹੀ ਆਦਿਕ ਕੱਟਣ ਦਾ ਰਿਵਾਜ਼ ਕਾਫੀ ਪੁਰਾਣਾ ਹੈ, ਨਵਾਂ ਨਹੀਂ।

ਲਗਦਾ ਹੈ ਕਿ ਪੂਰੇ ਜ਼ੋਰ-ਸ਼ੋਰ ਨਾਲ ਇਕ ਗਿਣੀ ਮਿਥੀ ਸਾਜਸ਼ ਜਾਂ ਮੁਹਿਮ ਅਧੀਨ ਇਹ ਕੋਸ਼ਿਸ਼ ਕੀਤੀ ਜਾ ਰਹੀ ਹੈ ਕਿ ਸਿੱਖ ਮਾਨਸਕਤਾ ਨੂੰ ਢਾਲ ਕੇ, ਸਿੱਖੀ ਅਸੂਲਾਂ ਨੂੰ ਪਤਲਾ ਕਰਕੇ, ਚਿਹਰਾ ਮੂੰਹ-ਮੁਹਾਂਦਰਾਂ ਇਸ ਤਰ੍ਹਾਂ ਵਿਗਾੜ ਦਿੱਤਾ ਜਾਏ ਕਿ ਸਿੱਖ ਦੀ ਪਹਿਚਾਨ ਸਿੱਖ ਨਾਲੋਂ ਹਿੰਦੂ ਜ਼ਿਆਦਾ ਨਜ਼ਰ ਆਏ।

ਭਾਵੇਂ ਉਹ ਇਹ ਦਲੀਲ ਦੇਣ ਕਿ ਅਜੋਕੇ ਸਮੇਂ ਕਈ ਨੌਜਵਾਨਾਂ ਦੀ ਸ਼ਕਲ ਇਸ ਤਰ੍ਹਾਂ ਦੀ ਹੋ ਚੁੱਕੀ ਹੈ। ਪਰ ਇਹ ਕੋਈ ਦਲੀਲ ਨਹੀਂ ਹੈ।

• ਕਈ ਨਾ ਸਮਝ ਸਿੱਖ ਅਖਵਾਉਂਦੇ ਨੌਜਵਾਨ, ਖਾਸ ਕਰਕੇ ਪੰਜਾਬ ਅੰਦਰ, ਤੰਬਾਕੂ ਦਾ ਸੇਵਨ ਕਰਨ ਲਗ ਪਏ ਹਨ। ਸਿਰਫ ਇਸ ਕਰਕੇ ਉਹ ਸਿੱਖਾਂ ਨੂੰ ਤੰਬਾਕੂ ਜਾਂ ਜ਼ਰਦਾ ਦਾ ਇਸਤਮਾਲ ਕਰਦੇ ਜਾਂ ਬੀੜੀ ਸਿਗਰਟ ਪੀਂਦੇ ਦਿਖਾ ਦੇਣਗੇ। ਨਹੀਂ! ਕਦਾਚਿਤ ਨਹੀਂ ਹੋਣ ਦਿੱਤਾ ਜਾਏ ਗਾ।

• ਅਸੀਂ ਹਰ ਰੋਜ਼ ਸਮਾਜ ਅੰਦਰ ਵਿਚਰਦੇ ਹੋਏ ਗਿਰੀਆਂ ਹੋਈਆਂ ਗਾਲੀਆਂ ਜਾਂ ਗੰਦੀ ਭਾਸ਼ਾ ਦਾ ਇਸਤਮਾਲ ਆਮ ਸੁਣਦੇ ਹਾਂ। ਕੀ ਸਿਰਫ ਇਸੇ ਕਾਰਨ ਕਰਕੇ ਫਿਲਮਾਂ ਜਾਂ ਸੀਰੀਅਲਾਂ ਅੰਦਰ ਐਸੀ ਗਿਰੀ ਭਾਸ਼ਾ ਦਾ ਆਮ ਇਸਤਮਾਲ ਸ਼ੁਰੂ ਕੀਤਾ ਜਾ ਸਕਦਾ ਹੈ? ਨਹੀਂ, ਹਰਗਿਜ਼ ਨਹੀਂ।

ਫਿਲਮ ਜਾਂ ਸੀਰੀਅਲ ਬਣਾਉਣ ਦੇ ਆਪਣੇ ਕੁਝ ਇਕ ਸਿਧਾਂਤ ਹੁੰਦੇ ਹਨ। ਜੋ ਕਿ ਹਰ ਨਿਰਮਾਤਾ ਲਈ ਮੰਨਣੇ ਜ਼ਰੂਰੀ ਹੁੰਦੇ ਹਨ। ਕੋਈ ਨਿਰਮਾਤਾ ਉਨ੍ਹਾਂ ਦੀ ਉਲੰਘਣਾ ਨਹੀਂ ਕਰ ਸਕਦਾ। ਕਾਨੂੰਨ ਭੀ ਐਸਾ ਕਰਨ ਦੀ ਇਜਾਜ਼ਤ ਨਹੀਂ ਦਿੰਦਾ।

ਹੁਣ ਤੇ ਇਕ ਕਦਮ ਹੋਰ ਅੱਗੇ ਜਾ ਚੁੱਕੇ ਹਨ। ਸਿੱਖਾਂ ਨੂੰ ਹਾਸੋਹੀਣੇ ਕਿਸਮ ਦੇ ਪਟਕਿਆਂ ਨਾਲ ਦਿਖਾਉਣਾ ਸ਼ੁਰੂ ਕਰ ਦਿੱਤਾ ਹੈ। ਦਸਤਾਰ/ਪੱਗ ਨੂੰ ਹੌਲੇ ਹੌਲੇ ਖਤਮ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਕਈ ਵਾਰ ਦਾੜ੍ਹੀ ਕਟੇ ਅਖਉਤੀ ਸਿੱਖ ਨੂੰ ਕ੍ਰਿਪਾਨ ਪਾਈ ਵੀ ਦਿਖਾਇਆ ਜਾਂਦਾ ਹੈ ਜੋ ਕਿ ਗਲਤ ਹੀ ਨਹੀਂ ਬਲਕਿ ਸਿੱਖਾਂ ਦੀ ਕ੍ਰਿਪਾਨ ਜਾਂ ਕ੍ਰਿਪਾਨਧਾਰੀ/ਅੰਮ੍ਰਿਤਧਾਰੀ ਸਿੱਖਾਂ ਦਾ ਮਜ਼ਾਕ ਉਡਾਉਣਾ ਹੀ ਨਹੀਂ ਬਲਕਿ ਉਨ੍ਹਾਂ ਦਾ ਨਿਰਾਦਰ ਕਰਨਾ ਹੈ।

ਇਕ ਰੁਝਾਨ ਹੋਰ ਭੀ ਆਮ ਦੇਖਣ ਵਿੱਚ ਆ ਰਿਹਾ ਹੈ। ਕਿ ਸਿੱਖ ਕੁੜੀਆਂ ਦੇ ਵਿਆਹ ਹਿੰਦੂ ਮੁੰਡਿਆਂ ਨਾਲ ਦਿਖਾਉਣ ਦਾ ਰਿਵਾਜ਼ ਜਿਹਾ ਬਣ ਗਿਆ ਹੈ। ਪਰ ਹਿੰਦੂ ਕੁੜੀਆਂ ਦੀ ਸ਼ਾਦੀਆਂ ਸਿੱਖਾਂ ਨਾਲ ਨਹੀਂ ਦਿਖਾਈਆਂ ਜਾਂਦੀਆਂ। ਸ਼ਾਇਦ ਸਿੱਖ ਕੁੜੀਆਂ ਨੂੰ ਹਿੰਦੂ ਮੁੰਡਿਆਂ ਨਾਲ ਵਿਆਹ ਕਰਨ ਲਈ ਹੱਲਾ ਸ਼ੇਰੀ ਦਿਤੀ ਜਾ ਰਹੀ ਹੈ। ਨਹੀਂ ਤੇ ਐਸਾ ਕਿਉਂ ? ਕੀ ਕਦੀ ਕਿਸੇ ਮੁਸਲਮਾਨ ਕੁੜੀ ਦਾ ਵਿਆਹ ਹਿੰਦੂ ਨਾਲ ਦਿਖਾਇਆ ਗਿਆ ਹੈ। ਉਨ੍ਹਾਂ ਨੂੰ ਪਤਾ ਹੈ ਕਿ ਮੁਸਲਮ ਬਰਾਦਰੀ ਐਸਾ ਬਰਦਾਸ਼ਤ ਨਹੀਂ ਕਰੇਗੀ ਤੇ ਵਖ਼ਤ ਪੈ ਜਾਏਗਾ।

ਇਕ ਗੱਲ ਹੋਰ। ਹਾਲ ਹੀ ਵਿੱਚ ਕੁਝ ਇਕ ਆਡੀਉ ਤੇ ਵੀਡੀਉ ਕੇਸਟਾਂ ਬਾਜ਼ਾਰ ਵਿੱਚ ਆਈਆਂ ਹਨ। ਇਨ੍ਹਾਂ ਵਿੱਚ ਦਾੜ੍ਹੀ ਕੱਟੇ, ਮੋਨੇ ਗਵਈਏ ਜਾਂ ਭਰਵੱਟੇ ਮੁੰਨੇ ਹੋਈਆਂ ਇਸਤਰੀਆਂ ਤੋਂ ਸਿੱਖ ਧਰਮ, ਇਤਿਹਾਸ, ਅੰਮ੍ਰਿਤ, ਖਾਲਸਾ ਆਦਿਕ ਉਪਰ ਕਵਿਤਾਵਾਂ ਗਵਾਈਆਂ ਗਈਆਂ ਹਨ। ਸ਼ਾਇਦ ਉਹ ਇਹ ਦੱਸਣਾ ਚਾਹੁੰਦੇ ਹਨ ਇਨ੍ਹਾਂ ਕੈਸਟਾਂ ਰਾਹੀਂ ਸਿੱਖੀ ਦਾ ਪਰਚਾਰ ਹੋ ਰਿਹਾ ਹੈ ਅਤੇ ਸਿੱਖ ਨੌਜਵਾਨਾਂ ਨੂੰ ਸਿੱਖੀ ਬਾਣੀ ਬਾਣੇ ਦਾ ਧਾਰਨੀ ਬਣਾਉਣ ਦਾ ਯਤਨ ਕਰ ਰਹੇ ਹਨ। ਪਰ ਪਤਿਤ ਜਾਂ ਮੋਨਾ ਗਾਇਕ ਕਿਸੇ ਨੂੰ ਸਿੱਖ ਧਰਮ ਵਲ ਕਿਸ ਤਰ੍ਹਾਂ ਪ੍ਰੇਰਿਤ ਕਰ ਸਕਦਾ ਹੈ ? ਇਸ ਤੇ ਉਲਟ ਉਹ ਨੌਜਵਾਨੋਂ ਨੂੰ ਉਨ੍ਹਾਂ ਵਰਗੀ ਸ਼ਕਲ ਧਾਰਨ ਕਰਨ ਲਈ ਭਾਵੇ ਪ੍ਰੇਰਨਾਦਾਇਕ ਬਣ ਜਾਏ। ਐਸੇ ਗਵਈਆਂ ਰਾਹੀਂ ਇਨ੍ਹਾਂ ਵਿਸ਼ਿਆਂ ਉਪਰ ਕਵਿਤਾਵਾਂ ਗਵਾਉਣਾ ਸਿੱਖ ਧਰਮ, ਅੰਮ੍ਰਿਤ, ਖਾਲਸੇ ਦਾ ਤ੍ਰਿਸਕਾਰ ਹੈ। ਗੁਰੂ ਫੁਰਮਾਨ ਹੈ:

- ਪ੍ਰਥਮੇ ਮਨੁ ਪ੍ਰਬੋਧੈ ਆਪਣਾ ਪਾਛੈ ਅਵਰ ਰਿਝਾਵੈ॥
- ਅਵਰ ਉਪਦੇਸੈ ਆਪ ਨ ਕਰੈ ਆਵਤ ਜਾਵਤ ਜਨਮੈ ਮਰੈ।

ਸੋ ਐਸੇ ਵਧ ਰਹੇ ਰੁਝਾਨ ਨੂੰ ਠੱਲ੍ਹ ਪਵਾਉਣ ਦੀ ਜ਼ਰੂਰਤ ਹੈ। ਜ਼ੋਰ ਇਸ ਗੱਲ ਉਪਰ ਹੋਣਾ ਚਾਹੀਦਾ ਹੈ ਕਿ ਐਸੀਆਂ ਕਵਿਤਾਵਾਂ ਘੱਟੋ-ਘੱਟ ਸਾਬਤ ਸੂਰਤ ਗਾਇਕਾਂ ਕੋਲੋਂ ਗਵਾਈਆਂ ਜਾਣਾ। ਜੇਕਰ ਕਿਸੇ ਕਾਰਨ ਵਸ ਐਸਾ ਨ ਹੋ ਸਕੇ ਤਾਂ ਐਸੇ ਗਾਇਕ ਪਲੇ-ਬੈਕ ਸਿੰਗਰ ਰਹਿਣ। ਵੀਡੀਓ ਵਿੱਚ ਨਜ਼ਰ ਆ ਰਹੇ ਪਾਤਰ ਜੇਕਰ ਅੰਮ੍ਰਿਤਧਾਰੀ ਨਹੀਂ ਤਾਂ ਘੱਟੋ ਘੱਟ ਸਾਬਤ ਸੂਰਤ (ਪੂਰੀ ਦਾੜ੍ਹੀ ਕੇਸਾਂ ਤੇ ਭਰਵਟਿਆਂ ਵਾਲੇ) ਜ਼ਰੂਰ ਹੋਵਣ। ਤਾਂ ਕਿ ਸਿੱਖ ਨੌਜਵਾਨ ਪ੍ਰਭਾਵਤ ਹੋ ਸਕਣ ਤੇ ਸਿੱਖੀ ਬਾਨੀ ਬਾਣਾ ਧਾਰਨ ਕਰਨ ਵਲ ਪਰੇਰੇ ਜਾਵਣ।

ਇਹ ਮੀਡੀਏ ਦਾ ਜਮਾਨਾ ਹੈ। ਫਿਲਮਾਂ ਜਾਂ ਟੀ.ਵੀ. ਵਿੱਚ ਜੋ ਦਿਖਾਇਆ ਜਾਂਦਾ ਹੈ ਅੱਜ ਦਾ ਬੱਚਾ ਕਾਫੀ ਹੱਦ ਤੱਕ ਉਸ ਦਾ ਅਸਰ ਕਬੂਲ ਕਰਦਾ ਹੈ। ਫਿਲਮ, ਟੀ.ਵੀ. ਦੇ ਐਕਟਰ, ਐਕਟਰਸਾਂ ਉਸ ਦੇ ਰੋਲ ਮਾਡਲ ਹਨ। ਖਾਣ ਪਾਣ ਵਿੱਚ ਉਹ ਉਨ੍ਹਾਂ ਦੀ ਨਕਲ ਕਰਦਾ ਹੈ। ਇਹੋ ਕਾਰਨ ਹੈ ਕਿ ਮੀਡੀਆ ਨੂੰ ਐਸੀ ਸਥਿਤੀ ਸੁਧਾਰਨ ਜਾਂ ਬੰਦ ਕਰਨ ਲਈ ਸਖਤੀ ਨਾਲ ਸਾਵਧਾਨ ਕੀਤਾ ਜਾਏ। ਖਾਸ ਕਰਕੇ ਸਿੱਖ ਧਰਮ ਤੇ ਸਿੱਖੀ ਸਰੂਪ ਵਿਗਾੜ ਕੇ ਪੇਸ਼ ਕਰਨ ਤੋਂ ਉਨ੍ਹਾਂ ਨੂੰ ਅਨੁਸ਼ਾਸਤ ਕੀਤਾ ਜਾਣਾ ਚਾਹੀਦਾ ਹੈ।

ਸੋ ਇਹ ਬਹੁਤ ਜ਼ਰੂਰੀ ਹੈ ਕਿ ਇਸ ਮੁੱਦੇ ਉਪਰ ਲਾਮਬੰਧ ਹੋ ਕੇ ਸਾਰੀਆਂ ਸਿੱਖ ਧਾਰਮਿਕ ਹਸਤੀਆਂ, ਰਾਜਸੀ ਲੀਡਰ ਤੇ ਸੰਸਥਾਵਾਂ ਇਕ ਪਲੇਟਫਾਰਮ ਉਪਰ ਇਕੱਠੇ ਹੋਵਣ। ਸਿੱਖੀ ਸਰੂਪ ਤੇ ਸਿੱਖ ਧਰਮ ਨੂੰ ਵਿਗਾੜ ਕੇ ਪੇਸ਼ ਕੀਤੇ ਜਾਣ ਦਾ ਕਰੜਾ ਵਿਰੋਧ ਕੀਤਾ ਜਾਏ। ਸਾਫ ਤੇ ਕਰੜੇ ਸ਼ਬਦਾਂ ਵਿੱਚ ਇਹ ਦਸ ਦਿਤਾ ਜਾਏ ਕਿ ਐਸੇ ਵਿਗਾੜ ਕੇ ਪੇਸ਼ ਕੀਤੇ ਜਾ ਰਹੇ ਸਿੱਖੀ ਪਰਦਰਸ਼ਨ ਨੂੰ ਸਿੱਖ ਬਰਦਾਸ਼ਤ ਨਹੀਂ ਕਰਣਗੇ। ਜੇਕਰ ਐਸੇ ਪਰਦਰਸ਼ਨ ਵਿੱਚ ਸੋਧ ਨਾ ਲਿਆਂਦੀ ਗਈ ਤਾਂ ਸਿੱਖਾਂ ਨੂੰ ਕੋਈ ਸਖਤ ਕਦਮ ਚੁੱਕਣ

ਲਈ ਮਜ਼ਬੂਰ ਹੋਣਾ ਪਏਗਾ ਤੇ ਇਸ ਦੀ ਸਿੱਧੀ ਤੇ ਸਾਫ ਜ਼ਿੰਮੇਵਾਰੀ ਮੀਡੀਆ ਤੇ ਉਸ ਦੇ ਸੰਚਾਲਕਾਂ ਉਪਰ ਹੋਵੇਗੀ।

ਅਗਰ ਅਸੀਂ ਅੱਜ ਨਾ ਸੰਭਲੇ ਤਾਂ ਸਾਨੂੰ ਪਛਤਾਉਣਾ ਪਏਗਾ ਅਤੇ ਆਵਣ ਵਾਲੇ ਕੁਛ ਇਕ ਦਹਾਕਿਆਂ ਅੰਦਰ ਹੀ ਸਿੱਖ ਸਰੂਪ ਇਤਨਾ ਵਿਗੜ ਚੁਕਾ ਹੋਏਗਾ ਕਿ ਉਸ ਨੂੰ ਸੁਧਾਰਨਾ ਨਾਮੁਮਕਿਨ ਨਹੀਂ ਤਾਂ ਅਸੰਭਵ ਜ਼ਰੂਰ ਹੋ ਜਾਏਗਾ। ਇਥੇ ਇਹ ਕਹਿਣਾ ਅਯੋਗ ਨਹੀਂ ਹੋਏਗਾ ਕਿ ਸਿੱਖੀ ਪਹਿਚਾਣ ਸਿੱਖ ਗੈਰਤ, ਅਣਖ ਤੇ ਗੌਰਵ ਨਾਲ ਜੁੜੀ ਹੋਈ ਹੈ। ਜੇਕਰ ਸਰੂਪ ਗਿਆ ਤਾਂ ਇਹ ਆਪਣੇ ਆਪ ਹੀ ਖਤਮ ਹੋ ਜਾਣਗੀਆਂ। ਤੇ ਫਿਰ ਸਿੱਖ ਧਰਮ ਨੂੰ ਕਿਸੇ ਦੂਜੇ ਧਰਮ ਅੰਦਰ ਸਮਾਉਣ ਲਈ ਕਿਸੇ ਹੋਰ ਨੂੰ ਉਪਰਾਲਾ ਕਰਨ ਦੀ ਜ਼ਰੂਰਤ ਹੀ ਨਹੀਂ ਰਹੇਗੀ। ਸਿੱਖ ਆਪਣੇ ਆਪ ਹੀ ਉਨ੍ਹਾਂ ਦੇ ਵਿਸ਼ਾਲ ਸਮੁੰਦਰ ਅੰਦਰ ਸਮਾ ਜਾਣਗੇ ਤੇ ਕੇਵਲ ਇਤਿਹਾਸ ਦੇ ਪੰਨਿਆਂ ਵਿੱਚ ਰਹਿ ਜਾਏਗਾ ਸਿੱਖ ਧਰਮ ਦਾ ਨਾਮ। ਆਉ ! ਰਲਕੇ ਹੰਭਲਾ ਮਾਰੀਏ ਤੇ ਸਾਰੇ ਹੀਲੇ ਵਸੀਲੇ ਵਰਤ ਕੇ ਫਿਲਮਾਂ ਤੇ ਮੀਡੀਆ ਵੱਲੋਂ ਵਿਗਾੜੇ ਹੋਏ ਸਿੱਖੀ ਸਰੂਪ ਨੂੰ ਪੇਸ਼ ਕਰਨ ਉਪਰ ਰੋਕ ਲਗਵਾਈਏ। ਇਸੇ ਵਿੱਚ ਹੋਏਗੀ ਸਿੱਖ ਕੌਮ ਦੀ ਬਿਹਤਰੀ ਤੇ ਗੁਰੂ ਦੀਆਂ ਖੁਸ਼ੀਆਂ।

ਸੋ ਜ਼ਰੂਰਤ ਹੈ ਕੇਵਲ ਤੇ ਕੇਵਲ ਇਸ ਮੁੱਦੇ ਉੱਪਰ ਕੁਝ ਇੱਕ ਵਿਦਵਾਨ ਗੁਰਸਿੱਖਾਂ (ਸਿੱਖ ਤੇ ਸਿੱਖੀ ਨਾਲ ਹਮਦਰਦੀ ਤੇ ਪਿਆਰ ਕਰਨ, ਸਿੱਖ ਰਹਿਤ ਮਰਯਾਦਾ ਦੀ ਠੀਕ ਢੰਗ ਨਾਲ ਸਮਝ ਰਖਣ ਵਾਲੇ ਤੇ ਸਿੱਖੀ ਆਦਰਸ਼ਾਂ ਉੱਪਰ ਪਹਿਰਾ ਦੇਣ ਵਾਲੇ) ਦੀ ਇੱਕ ਕਮੇਟੀ ਬਣਾ ਕੇ ਇੱਕ ਮਾਰਗ ਦਰਸ਼ਕ ਤਿਆਰ ਕਰਵਾ ਸਕੀਏ ਅਤੇ ਮੀਡੀਆ ਤੇ ਸੈਂਸਰ ਬੋਰਡ ਨੂੰ ਮਜ਼ਬੂਰ ਕਰ ਸਕੀਏ ਕਿ ਸਿੱਖਾਂ ਉਪਰ ਬਣਨ ਵਾਲੀ ਹਰ ਪਿਕਚਰ ਜਾਂ ਡਾਕੂਮੈਂਟਰੀ ਇਨ੍ਹਾਂ ਸੇਧਾਂ ਤੇ ਮਿਆਰਾਂ ਉੱਪਰ ਪੂਰੀ ਪੂਰੀ ਉੱਤਰੇ। ਸਿੱਖ ਧਰਮ ਦੀਆਂ ਸਿਰਮੌਰ ਮੁਖੀ ਸੰਸਥਾਵਾਂ, ਜਿਵੇਂ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਹੋਰ ਐਸੀਆਂ ਮੁਖੀ ਸੰਸਥਾਵਾਂ ਨੂੰ ਮਿਲ ਜੁਲ ਕੇ ਇਸ ਜ਼ਰੂਰੀ ਵਿਸ਼ੇ ਪੁਰ ਉਦਮ ਉਪਰਾਲਾ ਕਰਕੇ ਤੇ ਫੌਰੀ ਪਹਿਲ ਕਦਮੀ ਲੈ ਕੇ ਕੰਮ ਸ਼ੁਰੂ ਕਰ ਦੇਣਾ ਚਾਹੀਦਾ ਹੈ। ਇਸੇ ਵਿੱਚ ਹੋਣਗੀਆਂ ਗੁਰੂ ਦੀਆਂ ਖੁਸ਼ੀਆਂ ਅਤੇ ਸਿੱਖ ਧਰਮ ਵਾ ਕੌਮ ਦੀ ਸਹੀ ਅਰਥਾਂ ਵਿੱਚ ਸੇਵਾ।

—— 0 ——

## ਦਾਨੀ ਸੱਜਣਾਂ ਦੀ ਸੂਚੀ

1. ਕੌਮੀ ਪਸਮਾਦਾ ਫਾਂਉਡੇਸ਼ਨ ਰਾਹੀਂ ਸ. ਪ੍ਰੀਤਮ ਸਿੰਘ ਭੂਪਾਲ ਸਾਬਕਾ ਡੀ.ਪੀ.ਆਈ. (ਪੰਜਾਬ).......6000/-
2. ਭਾਈ ਜਸਵੀਰ ਸਿੰਘ ਜੀ ਰਾਗੀ ਪਾਉਂਟਾ ਸਾਹਿਬ ਵਾਲੇ ..........................................................5100/-
3. ਡਾ. ਸੁਖਜਿੰਦਰ ਸਿੰਘ ਯੋਗੀ ਚੰਡੀਗੜ੍ਹ ...........3100/-
4. ਸ. ਜਸਪਾਲ ਸਿੰਘ ਕੰਵਲ ..........................3100/-
5. ਸ. ਅਵਤਾਰ ਸਿੰਘ ਮਹਿਤਪੁਰੀ ...................1100/-
6. ਸ. ਸ਼ਮਸ਼ੇਰ ਸਿੰਘ ਚੰਡੀਗੜ੍ਹ........................1100/-
7. ਸ. ਬਲਜੀਤ ਸਿੰਘ ਫਿਡਿਆਂ ਵਾਲਾ .......... ..1000/-
8. ਸ. ਪ੍ਰੀਤਮ ਲੁਧਿਆਣਵੀ.............................1000/-
9. ਸ਼੍ਰੀ ਕ੍ਰਿਸ਼ਨ ਰਾਹੀ ਚੰਡੀਗੜ੍ਹ ........................500/-
10. ਪ੍ਰੋ: ਜਸਵੰਤ ਸਿੰਘ ਕੈਲਵੀ.........................500/-
11. ਸ. ਸੁੱਚਾ ਸਿੰਘ ਕਲੌੜ .............................500/-
12. ਸ. ਮਲ੍ਹਾਗਰ ਸਿੰਘ ਪਟਿਆਲਾ ...................500/-

ਸਾਰਿਆਂ ਦਾਨੀਆਂ ਦਾ ਬਹੁਤ-ਬਹੁਤ ਧੰਨਵਾਦ ਹੈ ਜੀ।

ਮੁੱਖ ਸੰਪਾਦਕ

----- 0 -----

**ਪੰਜਾਬੀ ਸਾਡੀ ਮਾਂ ਬੋਲੀ ਹੈ।**
**ਇਸ 'ਤੇ ਮਾਣ ਕਰੋ।**
**ਪੰਜਾਬੀ ਬੋਲੋ,**
**ਪੰਜਾਬੀ ਪੜ੍ਹੋ,**
**ਪੰਜਾਬੀ ਲਿਖੋ,**
**ਪੰਜਾਬੀ ਦਾ ਸਨਮਾਨ ਕਰੋ।**

# ਕ੍ਰੋਧ ਪ੍ਰਧਾਨ ਮਹਾਂ ਬਡ ਦੂੰਦਰ

*ਹਰੀ ਸਿੰਘ ਕੁਵੈਤ ਵਾਲੇ*
*98140-07847*

ਇਹ ਕ੍ਰੋਧ ਬਹੁਤ ਸ਼ਕਤੀਸ਼ਾਲੀ ਤੇ ਲੜਾਕਾ ਹੈ। ਇਹ ਆਦਮੀ ਦਾ ਐਸਾ ਭੈੜਾ ਤੇ ਖ਼ਤਰਨਾਕ ਵੈਰੀ ਹੈ ਕਿ ਕਦੇ ਵੀ ਚੈਨ ਦੀ ਨੀਂਦ ਨਹੀਂ ਨਸੀਬ ਹੋਣ ਦਿੰਦਾ। ਸਦਾ ਕੋਈ ਨਾ ਕੋਈ ਮੁਸੀਬਤ ਖੜੀ ਹੀ ਰੱਖਦਾ ਹੈ। ਆਦਮੀ ਕ੍ਰੋਧ ਵਿੱਚ ਐਸਾ ਅੰਨ੍ਹਾ ਹੁੰਦਾ ਹੈ ਕਿ ਉਸ ਨੂੰ ਆਪਣਾ ਵਿਗੜਦਾ ਕੰਮ ਵੀ ਦਿਖਾਈ ਨਹੀਂ ਦਿੰਦਾ। ਜਦ ਕੋਈ ਲੋਭ ਤੇ ਹੰਕਾਰ ਦੀ ਪੂਰਤੀ ਵਿੱਚ ਰੁਕਾਵਟ ਪਾਉਂਦਾ ਹੈ ਤਾਂ ਉਸ ਉਪਰ ਇਹ ਕ੍ਰੋਧ ਹਮਲਾ ਕਰਦਾ ਹੈ। ਇਹ ਕ੍ਰੋਧ ਸਾਡੀ ਅਨੇਕਾਂ ਦਿਨਾਂ ਦੀ ਕੀਤੀ ਹੋਈ ਤਪੱਸਿਆ ਨੂੰ, ਮਿੰਟਾਂ ਵਿੱਚ ਨਸ਼ਟ ਕਰ ਦਿੰਦਾ ਹੈ।

ਕ੍ਰੋਧ ਇਕ ਪੈਦਾਇਸ਼ੀ ਮਾਨਸਿਕ ਵਿਕਾਰ ਹੈ ਤੇ ਸਰੀਰ ਦੇ ਵਧਣ ਨਾਲ ਵਧਦਾ ਰਹਿੰਦਾ ਹੈ। ਇਹ ਜੀਵਨ ਦੇ ਕਿਸੇ ਪੱਖ ਵਿੱਚ ਸਹਾਇਕ ਨਹੀਂ ਹੁੰਦਾ ਸਗੋਂ ਬਹੁਤੀ ਵਾਰ ਮਾਰੂ ਅਸਰ ਹੀ ਕਰਦਾ ਹੈ। ਕ੍ਰੋਧ ਬਾਰੇ ਇਹ ਵੀ ਕਿਹਾ ਜਾ ਸਕਦਾ ਹੈ ਕਿ ਇਹ ਸਦਾ ਆਪਣੇ ਤੋਂ ਕਮਜ਼ੋਰ ਉਪਰ ਹੀ ਪ੍ਰਗਟ ਹੁੰਦਾ ਹੈ। ਆਪਣੇ ਤੋਂ ਬਲਵਾਨ ਸਾਹਮਣੇ ਇਹ ਕ੍ਰੋਧ ਨਫ਼ਰਤ ਵਿੱਚ ਬਦਲ ਜਾਂਦਾ ਹੈ। ਇਸ ਤਰ੍ਹਾਂ ਨਫ਼ਰਤ, ਕ੍ਰੋਧ ਦਾ ਹੀ ਉਹ ਰੂਪ ਹੈ ਜਿਹੜਾ ਕ੍ਰੋਧ ਦੀ ਹੋਂਦ ਬਾਰੇ ਜਾਣਕਾਰੀ ਦਿੰਦਾ ਹੈ। ਜਿਵੇਂ ਕਿਤੇ ਅੱਗ ਦੀਆਂ ਲਾਟਾਂ ਤਾਂ ਨਜ਼ਰ ਨਾ ਆਉਣ ਪਰ ਧੂੰਆਂ ਉਠਦਾ ਦਿਸੇ, ਤਦ ਉਥੇ ਐਸਾ ਨਹੀਂ ਕਿ ਅੱਗ ਨਹੀਂ ਹੈ। ਹਾਂ ਪ੍ਰਗਟ ਤੌਰ ਤੇ ਭਾਵੇਂ ਨਹੀਂ ਹੈ ਪਰ ਥੋੜ੍ਹੀ ਹਵਾ ਲੱਗਣ ਦੀ ਦੇਰ ਹੈ ਤੇ ਫਿਰ ਇਹ ਧੂੰਆਂ ਹੀ ਅੱਗ ਵਿੱਚ ਪ੍ਰਗਟ ਹੋ ਜਾਵੇਗਾ। ਇਸ ਤਰ੍ਹਾਂ ਨਫ਼ਰਤ ਕਰਨ ਵਾਲੇ ਨੂੰ ਜ਼ਰਾ ਕੁ ਮੌਕਾ ਮਿਲਣਾ ਚਾਹੀਦਾ ਹੈ ਬਸ ਉਸ ਦੇ ਅੰਦਰੋਂ ਕ੍ਰੋਧ ਦਾ ਉਬਾਲ ਬਾਹਰ ਆ ਜਾਵੇਗਾ।

ਆਦਮੀ ਦਾ ਆਕੀ ਮਨ ਰਾਜਾ ਜਿਸ ਕਿਲ੍ਹੇ ਵਿੱਚ ਰਹਿੰਦਾ ਹੈ, ਇਹ ਕ੍ਰੋਧ ਉਸ ਦਾ ਪ੍ਰਧਾਨ ਮੰਤਰੀ ਹੈ। ਜਿਵੇ ਗੁਰਬਾਣੀ ਦਾ ਫੁਰਮਾਨ ਹੈ:

ਕ੍ਰੋਧੁ ਪ੍ਰਧਾਨੁ ਮਹਾ ਬਡ ਦੁੰਦਰ
ਤਹ ਮਨੁ ਮਾਵਾਸੀ ਰਾਜਾਂ॥ (ਅੰਗ 1161)

ਕ੍ਰੋਧ ਤੇ ਕਰੁਣਾ ਦਾ ਫ਼ਰਕ ਸਮਝਣਾ ਜ਼ਰੂਰੀ ਹੈ ਕਿਉਂਕਿ ਇਹ ਦੋਵੇਂ ਇਕੋ ਹੀ ਸ਼ਕਤੀ ਦੇ ਦੋ ਨਾਮ ਹਨ। ਕ੍ਰੋਧ ਉਸੇ ਸ਼ਕਤੀ ਦੀ ਰੋਗ ਦੀ ਤੇ ਕਰੁਣਾ ਤੰਦਰੁਸਤੀ ਦੀ ਹਾਲਤ ਹੈ। ਜੇ ਅਸੀਂ ਕ੍ਰੋਧ ਆਉਣ ਤੇ ਆਪਣੇ ਆਪ ਤੇ ਕਾਬੂ ਰਖੀਏ ਤਾਂ ਇਹ ਸਾਰੀ ਸ਼ਕਤੀ ਅੰਦਰ ਇਕੱਠੀ ਹੋ ਕੇ ਕਰੁਣਾ ਬਣ ਸਕਦੀ ਹੈ। ਕਰੁਣਾ ਵਿਚ ਹੋਸ਼ ਕਾਇਮ ਰਹਿੰਦਾ ਹੈ ਤੇ ਜੋ ਵੀ ਹੋਸ਼ ਵਿੱਚ ਹੋਵੇਗਾ ਉਹ ਸਹੀ ਹੋਵੇਗਾ।

ਜੇਕਰ ਅਸੀਂ ਥੋੜ੍ਹੀ ਸਾਵਧਾਨੀ ਨਾਲ ਜੀਵਨ ਬਤੀਤ ਕਰੀਏ ਤਾਂ ਹੌਲੀ-ਹੌਲੀ ਸਾਡਾ ਕ੍ਰੋਧ ਘਟਦਾ ਜਾਵੇਗਾ। ਕੇਵਲ ਕੁਝ ਹੇਠ ਲਿਖੀਆਂ ਗੱਲਾਂ ਦਾ ਧਿਆਨ ਰੱਖਣ ਦੀ ਲੋੜ ਹੈ:

1. ਕ੍ਰੋਧ ਆਉਣ ਦਾ ਆਮ ਕਾਰਨ ਇਹ ਹੁੰਦਾ ਹੈ ਕਿ ਅਸੀਂ ਆਪਣੇ ਅੰਦਰ ਇਕ ਝੂਠਾ ਹੰਕਾਰ ਬਣਾਈ ਰੱਖਦੇ ਹਾਂ ਕਿ ਸਾਡਾ ਸਾਰਿਆਂ ਵਿੱਚ ਬਹੁਤ ਇੱਜ਼ਤ ਤੇ ਸਤਿਕਾਰ ਹੈ ਤੇ ਅਸੀਂ ਦੂਸਰਿਆਂ ਨਾਲੋਂ ਖਾਸ ਆਦਮੀ ਹਾਂ। ਜਦ ਕਿਸੇ ਕਾਰਨ ਕਰਕੇ ਸਾਡੇ ਇਸ ਝੂਠੇ ਹੰਕਾਰ ਨੂੰ ਕਿਸੇ ਪ੍ਰਕਾਰ ਦੀ ਨਿਰਾਦਰੀ ਦੀ ਚੋਟ ਲੱਗਦੀ ਹੈ ਤਾਂ ਉਸ ਨੂੰ ਮਿਟਾਉਣ ਲਈ ਗੁੱਸਾ ਆਉਂਦਾ ਹੈ ਤੇ ਅਸੀਂ ਇੱਕ ਦਮ ਭੜਕ ਉਠਦੇ ਹਾਂ। ਵੇਖਿਆ ਜਾਵੇ ਤਾਂ ਇਹ ਸਾਡੀ ਬਹੁਤ ਵੱਡੀ ਕਮਜ਼ੋਰੀ ਹੈ ਕਿ ਸਾਡੀ ਆਪਣੀ ਕੋਈ ਗਹਿਰਾਈ ਨਹੀਂ। ਸਾਨੂੰ ਛੋਟੀ ਤੋਂ ਛੋਟੀ ਗੱਲ ਫਜ਼ੂਲ ਦੇ

ਕ੍ਰੋਧ ਵਿੱਚ ਲੈ ਆਉਂਦੀ ਹੈ। ਸਾਨੂੰ ਇਸ ਹੰਕਾਰ ਤੋਂ ਬਚਨ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ।

2. ਜੇ ਕਿਤੇ ਸਾਡਾ ਅਨਾਦਰ ਜਾਂ ਅਪਮਾਨ ਹੋਇਆ ਹੈ ਤਾਂ ਆਪਣੇ ਆਪ ਨੂੰ ਕਾਬੂ ਵਿੱਚ ਰਖੋ। ਉਸ ਨੂੰ ਆਪਣੇ ਧੀਰਜ ਤੇ ਹੌਸਲੇ ਦੀ ਪਰਖ ਸਮਝਣੀ ਚਾਹੀਦੀ ਹੈ। ਪਰ ਅਸੀਂ ਤਾਂ ਆਪਣਾ ਕ੍ਰੋਧ ਕੱਢਣ ਲਈ ਕੋਈ ਮੌਕਾ ਭਾਲਦੇ ਹਾਂ। ਜਿਵੇਂ ਅਸੀਂ ਆਪਣੀ ਕਿਸੇ ਭੈੜੀ ਆਦਤ ਤੋਂ ਬਚਣ ਦਾ ਯਤਨ ਕਰਦੇ ਹਾਂ ਇਸ ਤਰ੍ਹਾਂ ਕ੍ਰੋਧ ਨੂੰ ਧਿਆਨ ਵਿੱਚ ਰੱਖੋ।

ਗੁਰਬਾਣੀ ਸਾਨੂੰ ਸੁਚੇਤ ਕਰਦੀ ਹੈ:

ਕ੍ਰੋਧ ਸੰਗਤਿ ਦੁਰਜਨ ਕੀ ਤਾ ਤੇ ਅਹਿਨਿਸ ਭਾਗਉ ॥

*ਅੰਗ 219*

ਖਿਆਲ ਰਖੋ ਕਿ ਕਿਸੇ ਵੇਲੇ ਦੀ ਸਾਡੀ ਚੁੱਪ ਤੇ ਸ਼ਾਂਤੀ ਕਿਸੇ ਆਉਣ ਵਾਲੀ ਬਿਪਤਾ ਕਲੇਸ਼ ਤੋਂ ਬਚਾ ਦੇਵੇਗੀ।

3. ਜਿਵੇਂ ਹਨੇਰੇ ਨੂੰ ਦੂਰ ਕਰਨ ਦਾ ਕੋਈ ਸਿੱਧਾ ਉਪਾਅ ਨਹੀਂ, ਸਿਵਾਏ ਇਸ ਦੇ ਕਿ ਦੀਵਾ ਬਾਲ ਕੇ ਰੋਸ਼ਨੀ ਕਰ ਲਵੋ ਤੇ ਇਹ ਆਪਣੇ ਆਪ ਹੀ ਚਲਾ ਜਾਵੇਗਾ। ਇਸੇ ਤਰ੍ਹਾਂ ਕ੍ਰੋਧ ਨਾਲ ਵੀ ਸਿੱਧੀ ਲੜਾਈ ਨਹੀਂ ਕੀਤੀ ਜਾ ਸਕਦੀ। ਬੱਸ ਅਸੀਂ ਧੀਰਜ ਤੇ ਸ਼ਾਂਤੀ ਆਪਣੇ ਅੰਦਰ ਪੈਦਾ ਕਰਦੇ ਜਾਈਏ। ਜਿੰਨੇ ਅਸੀਂ ਧੀਰਜਵਾਨ ਤੇ ਸ਼ਾਂਤਮਈ ਹੁੰਦੇ ਜਾਵਾਂਗੇ, ਕ੍ਰੋਧ ਦਿਨ ਪ੍ਰਤੀ ਦਿਨ ਘਟਦਾ ਜਾਵੇਗਾ। ਧੀਰਜ ਵੀ ਹੋਵੇ ਤਾਂ ਸੁਕਰਾਤ ਵਰਗਾ। ਸੁਕਰਾਤ ਨੇ ਆਪਣੀ ਪਤਨੀ ਨੂੰ, ਜੋ ਕਿ ਬਹੁਤ ਝਗੜਾਲੂ ਸੀ, ਆਪਣੇ ਗੁੱਸੇ ਦੀ ਪਰਖ ਲਈ, ਪੈਮਾਨਾ ਬਣਾਇਆ ਹੋਇਆ ਸੀ। ਪਤਨੀ ਬਹੁਤ ਵਾਰ, ਬਹੁਤ ਕੁਝ ਬੋਲ ਜਾਂਦੀ ਪਰ ਸੁਕਰਾਤ ਬਿਲਕੁਲ ਸ਼ਾਂਤ ਰਹਿੰਦਾ। ਇਕ ਦਿਨ ਤਾਂ ਹੱਦ ਹੀ ਹੋ ਗਈ ਜਦ ਪਤਨੀ ਦੇ ਗਾਲਾਂ ਕੱਢਣ ਤੇ ਬੁਰਾ ਭਲਾ ਕਹਿਣ ਦੇ ਬਾਵਜੂਦ ਸ਼ੁਕਰਾਤ ਤੇ ਕੋਈ ਅਸਰ ਨਾ ਹੋਇਆ ਤਾਂ ਉਸ ਨੇ ਪਾਣੀ ਦੀ ਭਰੀ ਹੋਈ ਬਾਲਟੀ ਉਸ ਉਪਰ ਡੋਲ੍ਹ ਦਿੱਤੀ। ਪਰ ਸੁਕਰਾਤ ਫਿਰ ਵੀ ਗੁੱਸੇ ਵਿੱਚ ਨਾ ਆਇਆ ਤੇ ਕੇਵਲ ਏਨਾ ਹੀ ਬੋਲਿਆ, "ਕਹਿੰਦੇ ਹਨ ਕਿ ਜੋ ਗਰਜਦੇ ਹਨ ਉਹ ਵਰਸਦੇ ਨਹੀਂ" ਪਰ ਅੱਜ ਇਹ ਮੁਹਾਵਰਾ ਗਲਤ ਸਾਬਤ ਹੋ ਗਿਆ।

4. ਜੇ ਗੁੱਸਾ ਆਉਣ ਉਪਰ ਸਾਨੂੰ ਕੋਈ ਟੋਕਣ ਵਾਲਾ ਹੋਵੇ ਤਾਂ ਇਹ ਡਾਂਟ ਗੁੱਸਾ ਘਟਾਉਣ ਲਈ ਕਾਫੀ ਸਹਾਇਕ ਹੋ ਸਕਦੀ ਹੈ। ਮੈਂ ਆਪਣੇ ਬਾਰੇ ਵੇਖਦਾ ਹਾਂ ਕਿ ਜਦ ਕਦੀ ਮੈਂ ਗੁੱਸੇ ਵਿੱਚ ਆ ਕੇ ਬੋਲਦਾ ਹਾਂ ਤਾਂ ਮੇਰੀ ਸਿੰਘਣੀ, ਭਾਵੇਂ ਬਹੁਤ ਵਾਰੀ ਗਲਤੀ ਉਸ ਦੀ ਹੀ ਹੁੰਦੀ ਹੈ, ਉਹ ਇਕਦਮ ਤਾਹਨਾ ਦਿੰਦੀ ਹੈ ਕਿ ਮੇਰਾ ਸਵੇਰੇ ਅੰਮ੍ਰਿਤ ਵੇਲੇ ਤੇ ਸ਼ਾਮੀ ਭਗਤੀ ਕਰਨ ਦਾ ਕੋਈ ਲਾਭ ਨਹੀਂ ਜੇਕਰ ਗੁੱਸੇ ਤੇ ਕਾਬੂ ਨਹੀਂ ਪਾ ਸਕਦੇ। ਸੱਚ ਜਾਨਣਾ ਉਸ ਵੇਲੇ ਬੜੀ ਸ਼ਰਮ ਆਉਂਦੀ ਹੈ। ਮੈਂ ਮਹਿਸੂਸ ਕਰਦਾ ਹਾਂ ਕਿ ਇਹ ਫਿਟਕਾਰ ਮੈਨੂੰ ਨਹੀਂ ਪਾਈ ਜਾ ਰਹੀ ਸਗੋਂ ਇਕ ਗੁਰੂ ਦੇ ਸਿੱਖ ਨੂੰ ਹੈ। ਸਵਾਲ ਇਹ ਨਹੀਂ ਕਿ ਗੁੱਸਾ ਆਉਣ ਦਾ ਕਾਰਨ ਜਾਇਜ਼ ਜਾਂ ਨਜ਼ਾਇਜ ਹੈ, ਵੇਖਣਾ ਇਹ ਹੈ ਕਿ ਗੁੱਸਾ ਆਇਆ ਕਿਉਂ ਹੈ। ਇਸ ਪ੍ਰਕਾਰ ਮੈਂ ਦਿਨ ਪ੍ਰਤੀ ਦਿਨ ਬਹੁਤ ਸਾਵਧਾਨ ਰਹਿਣ ਦਾ ਯਤਨ ਕਰਦਾ ਹਾਂ ਪਰ ਫਿਰ ਵੀ ਇਹ ਗੁੱਸਾ ਐਸਾ ਭੈੜਾ ਸ਼ਤਰੂ ਹੈ ਕਿ ਮੁੜ-ਮੁੜ ਕੇ ਹਮਲੇ ਕਰਦਾ ਹੀ ਰਹਿੰਦਾ ਹੈ। ਮੈਨੂੰ ਡਰ ਹੈ ਕਿ ਸੁਕਰਾਤ ਬਣੇ ਬਿਨਾ ਛੁਟਕਾਰਾ ਨਹੀਂ ਹੋਣਾ।

5. ਜਦੋਂ ਕ੍ਰੋਧ ਆਵੇ ਤਾਂ ਇਹ ਨਾ ਸੋਚੋ ਕਿ ਜਿਸ ਤੇ ਕ੍ਰੋਧ ਆ ਰਿਹਾ ਹੈ, ਉਹ ਸੱਚਾ ਹੈ ਜਾਂ ਗਲਤ ਹੈ। ਬਸ ਜਿੱਥੇ ਤੱਕ ਹੋ ਸਕੇ ਅਸੀਂ ਆਪਣੇ ਆਪ ਤੇ ਕਾਬੂ ਰਖੀਏ। ਅਸੀਂ ਕੇਵਲ ਫੁੱਲ ਵਾਂਗ ਹੋ ਜਾਈਏ, ਜਿਸ ਉਪਰ ਪਾਣੀ ਦੀ ਬੂੰਦ ਦਾ ਕੋਈ ਅਸਰ ਨਹੀਂ ਹੁੰਦਾ।

6. ਕ੍ਰੋਧ ਸਮੇਂ ਖਿਆਲ ਕਰੋ ਕਿ ਜਿਸ ਨੇ ਸਾਡਾ ਅਪਮਾਨ ਕੀਤਾ ਹੈ ਕਿਤੇ ਉਹ ਸੱਚਾ ਹੀ ਨਾ ਹੋਵੇ। ਜੇ ਉਸ ਦੀ ਗੱਲ ਸਹੀ ਹੈ ਤਾਂ ਤੇ ਕ੍ਰੋਧ ਕਰਨ ਦੀ ਕੋਈ ਗੁੰਜਾਇਸ਼ ਹੀ ਨਹੀਂ ਸੀ। ਸਾਨੂੰ ਸਗੋਂ ਉਸ ਦਾ ਧੰਨਵਾਦ ਕਰਨਾ ਚਾਹੀਦਾ ਸੀ ਕਿ ਉਸ ਨੇ ਸਾਡੀ ਕਿਸੇ ਕਮਜ਼ੋਰੀ ਵੱਲ ਧਿਆਨ ਦਿਵਾਇਆ। ਉਹ ਤਾਂ ਸਾਡਾ ਅਸਲੀ ਮਿੱਤਰ ਤੇ ਹਮਦਰਦ ਹੋਇਆ। ਜੇਕਰ ਅਪਮਾਨ ਕਰਨ ਵਾਲਾ ਝੂਠਾ ਵੀ ਹੈ ਤਾਂ ਵੀ ਹੋ ਸਕਦਾ ਹੈ, ਸ਼ਾਇਦ ਇਹ ਕਿਸੇ ਗਲਤਫਹਿਮੀ ਕਾਰਨ ਐਸਾ ਬੋਲ ਗਿਆ ਹੋਵੇ। ਉਸ ਤੇ ਕ੍ਰੋਧ ਆਉਣ ਦੀ ਬਜਾਏ, ਰਹਿਮ ਆਉਣਾ ਚਾਹੀਦਾ ਸੀ ਕਿ ਵਿਚਾਰਾ ਐਵੇਂ ਖੁਆਰ ਹੁੰਦਾ ਰਿਹਾ। ਉਸ ਨੂੰ

ਮੁਆਫ ਕਰੋ ਤੇ ਪ੍ਰਮਾਤਮਾ ਅੱਗੇ ਅਰਦਾਸ ਕਰੋ ਕਿ ਉਸ ਨੂੰ ਸੁਮਤ ਬਖਸ਼ੇ।

7. ਕਿਸੇ ਨੇ ਸਾਡਾ ਅਪਮਾਨ ਕੀਤਾ ਤਾਂ ਅਸੀਂ ਗੁੱਸੇ ਵਿੱਚ ਆ ਗਏ ਪਰ ਅਸੀਂ ਇਹ ਕਦੇ ਵੀ ਮੰਨਣ ਲਈ ਤਿਆਰ ਨਹੀਂ ਕਿ ਅਸੀਂ ਕ੍ਰੋਧੀ ਹਾਂ। ਅਸੀਂ ਕੋਈ ਨਾ ਕੋਈ ਬਹਾਨਾ ਬਣਾ ਕੇ, ਕ੍ਰੋਧ ਆਉਣ ਦਾ ਕਾਰਨ ਦੂਸਰੇ ਉਪਰ ਸੁਟਦੇ ਹਾਂ ਕਿ ਉਸ ਨੇ ਐਸਾ ਕਰਨ ਲਈ ਮਜ਼ਬੂਰ ਕੀਤਾ ਜਾਂ ਹਾਲਾਤ ਐਸੇ ਸਨ ਕਿ ਕ੍ਰੋਧ ਕਰਨਾ ਪਿਆ। ਇਹ ਦਲੀਲ ਬਿਲਕੁਲ ਗਲਤ ਹੈ। ਸੱਚ ਤਾਂ ਇਹ ਹੈ ਕਿ ਜੇ ਸਾਡੇ ਅੰਦਰ ਕ੍ਰੋਧ ਨਾ ਹੁੰਦਾ ਤਾਂ ਅਸੀਂ ਆਪਣਾ ਅਪਮਾਨ ਹੁੰਦਾ ਵੇਖ ਕੇ ਵੀ ਸ਼ਾਂਤ ਰਹਿੰਦੇ। ਦਰਅਸਲ, ਜਿਵੇਂ ਮਾਚਸ ਦੀ ਤੀਲੀ ਵਿੱਚ ਅੱਗ ਹੈ ਤਿਵੇਂ ਸਾਡੇ ਅੰਦਰ ਵੀ ਕ੍ਰੋਧ ਦੀ ਅੱਗ ਛੁਪੀ ਪਈ ਹੈ। ਬਸ ਜ਼ਰਾ ਰਗੜ ਲੱਗਣ ਦੀ ਦੇਰ ਹੈ ਕਿ ਭਾਂਬੜ ਮੱਚ ਜਾਵੇਗਾ। ਆਪਣੀ ਇਸ ਭੁੱਲ ਨੂੰ ਮਹਿਸੂਸ ਕਰੋ ਤੇ ਦੂਸਰੇ ਨੂੰ ਦੋਸ਼ ਦੇਣ ਦੀ ਬਜਾਏ, ਖੁਦ ਆਪਣੇ ਸਿਰ ਇਹ ਜ਼ਿੰਮੇਵਾਰੀ ਲਵੋ ਤਦ ਹੀ ਇਸ ਸ਼ਤਰੂ ਤੇ ਕਾਬੂ ਪਾ ਸਕੋਗੇ।

8. ਜਦ ਹਾਲਾਤ ਐਸੇ ਨਜ਼ਰ ਆਉਂਦੇ ਹੋਣ ਕਿ ਅਸੀਂ ਕ੍ਰੋਧ ਵਿੱਚ ਆ ਸਕਦੇ ਹਾਂ ਤਾਂ ਉਸ ਥਾਂ ਤੋਂ ਦੂਰ ਚਲੇ ਜਾਵੋ। ਪਰ ਜੇ ਕਿਸੇ ਕਾਰਨ ਨਹੀਂ ਜਾ ਸਕਦੇ ਤਾਂ ਜ਼ਰਾ ਸਾਵਧਾਨ ਹੋ ਜਾਵੋ। ਆਪਣੀ ਮੁਠੀ ਤਿੰਨ ਚਾਰ ਵਾਰੀ ਬੰਦ ਕਰੋ ਤੇ ਖੋਲੋ ਜਾਂ ਤਿੰਨ ਚਾਰ ਲੰਬੇ ਸਾਹ ਲਵੋ ਤੇ ਆਪਣੇ ਕ੍ਰੋਧ ਨੂੰ ਵੇਖਣ ਦੀ ਕੋਸ਼ਿਸ਼ ਕਰੋ। ਨਾਲੇ ਇਹ ਵੀ ਮਹਿਸੂਸ ਕਰੋ ਕਿ ਜਿਹੜੀ ਸ਼ਕਤੀ ਕ੍ਰੋਧ ਦਾ ਕਾਰਨ ਬਣ ਰਹੀ ਸੀ, ਉਹ ਹੁਣ ਸ਼ਾਂਤ ਹੋ ਰਹੀ ਹੈ।

9. ਯਾਦ ਰੱਖੋ ਕਿ ਜਿਸ ਤੇ ਸਾਨੂੰ ਕ੍ਰੋਧ ਆ ਰਿਹਾ ਹੈ, ਉਸ ਕ੍ਰੋਧ ਨਾਲ, ਉਸ ਦਾ ਤਾਂ ਕੋਈ ਨੁਕਸਾਨ ਨਹੀਂ ਹੋਣਾ ਪਰ ਅਸੀਂ ਆਪਣਾ ਜ਼ਰੂਰ ਸਤਿਆਨਾਸ਼ ਕਰ ਲਵਾਂਗੇ। ਕਦੇ ਦੂਸਰੇ ਨੂੰ ਕ੍ਰੋਧ ਵਿੱਚ ਵੇਖੋ ਕਿ ਉਹ ਕੈਸੀਆਂ ਹਰਕਤਾਂ ਕਰਦਾ ਹੈ ਤੇ ਖਿਆਲ ਕਰੋ ਕਿ ਸਾਡੀ ਵੀ ਉਸ ਸਮੇਂ ਉਹੋ ਹਾਲਾਤ ਹੁੰਦੀ ਹੋਵੇਗੀ।

10. ਕ੍ਰੋਧ ਦਬਾਉਣ ਨਾਲ ਨਹੀਂ ਦਬਾਇਆ ਜਾ ਸਕਦਾ। ਬਸ ਕ੍ਰੋਧ ਨੂੰ ਵੇਖਣ ਅਤੇ ਮਹਿਸੂਸ ਕਰਨ ਦੀ ਕੋਸ਼ਿਸ਼ ਕਰੋ। ਕ੍ਰੋਧ ਆਉਣ ਸਮੇਂ ਜਾਗ ਕੇ ਵੇਖਣਾ ਕਿ ਹੁਣ ਇਹ ਭੜਕਨ ਵਾਲਾ ਹੈ ਤੇ ਇਸ ਦਾ ਧੂੰਆਂ ਉੱਠ ਰਿਹਾ ਹੈ। ਇਕ ਨਵਾਂ ਅਨੁਭਵ ਵੇਖੋਗੇ ਤੇ ਇਹ ਮਹਿਸੂਸ ਕਰਦਿਆਂ ਹੀ ਗੁੱਸਾ ਅਲੋਪ ਹੋ ਜਾਵੇਗਾ। ਜਾਗ ਕੇ ਅਸੀਂ ਕਦੇ ਵੀ ਕ੍ਰੋਧ ਵਿੱਚ ਨਹੀਂ ਆ ਸਕਦੇ।

11. ਜਦ ਕ੍ਰੋਧ ਆਉਣ ਲੱਗੇ ਤਾਂ ਆਪਣੇ ਮਨ ਵਿੱਚ ਵਾਰ-ਵਾਰ ਦੁਹਰਾਉ "ਆਦਿ ਸਚ ਜੁਗਾਦਿ ਸਚ ਹੈ ਭੀ ਸਚ ਨਾਨਕ ਹੋਸੀ ਭੀ ਸਚੁ।" ਖਿਆਲ ਕਰੋ ਕਿ ਇਹ ਜੋ ਕ੍ਰੋਧ ਹੈ, ਕੋਈ ਸਦੀਵੀ ਰਹਿਣ ਵਾਲਾ ਨਹੀਂ ਹੈ। ਇਕ ਸੁਪਨੇ ਵਾਂਗ ਹੈ। ਹੁਣੇ ਨਹੀਂ ਸੀ, ਹੁਣੇ ਆਇਆ ਹੈ ਤੇ ਹੁਣੇ ਹੀ ਜ਼ਰੂਰ ਚਲਾ ਜਾਵੇਗਾ। ਇਸ ਲਈ ਇਸ ਵਿੱਚ ਐਵੇਂ ਖਚਿਤ ਹੋਣ ਦੀ ਲੋੜ ਨਹੀਂ।

12. ਸਾਡੇ ਦੰਦਾਂ ਵਿੱਚ ਵੀ ਪਸ਼ੂਆਂ ਵਾਂਗ ਹਿੰਸਾ ਕਰਨ ਦੀ ਰੁਚੀ ਤੇ ਸ਼ਕਤੀ ਹੈ ਪਰ ਸਾਡੇ ਭੋਜਨ ਵਿਕਸਿਤ ਹੋਣ ਕਾਰਨ ਸਾਡੀ ਇਹ ਖਹਿਸ਼ ਘੱਟ ਪੂਰੀ ਹੁੰਦੀ ਹੈ। ਫਿਰ ਇਹ ਹਿੰਸਾ ਸਾਡੇ ਸਰੀਰ ਵਿੱਚ ਕ੍ਰੋਧ ਰਾਹੀਂ ਪ੍ਰਗਟ ਹੁੰਦੀ ਹੈ। ਜੇਕਰ ਅਸੀਂ ਭੋਜਨ ਨੂੰ ਖੂਬ ਚਬਾ ਕੇ ਪਾਣੀ ਵਰਗਾ ਬਣਾ ਕੇ ਅੰਦਰ ਕਰੀਏ ਤਾਂ ਇਸ ਰੁਚੀ ਦੀ ਕੁਝ ਪੂਰਤੀ ਹੋਵੇਗੀ ਤੇ ਕ੍ਰੋਧ ਘਟ ਹੋਵੇਗਾ। ਇਸੇ ਤਰ੍ਹਾਂ ਹਰ ਰੋਜ਼ ਮਹਿਸੂਸ ਕਰਦੇ ਜਾਵੋ ਤੇ ਕੁਝ ਦਿਨਾਂ ਦੇ ਲਗਾਤਾਰ ਅਭਿਆਸ ਬਾਅਦ ਸਫਲਤਾ ਪ੍ਰਾਪਤ ਹੋਵੇਗੀ।

13. ਜੇ ਕੋਈ ਸਾਡੀ ਝੂਠੀ ਨਿੰਦਾ ਜਾਂ ਬਦਨਾਮੀ ਕਰ ਰਿਹਾ ਹੈ ਤਾਂ ਉਸ ਮਾਫ ਕਰਨ ਨਾਲ ਅਸੀਂ ਛੋਟੇ ਨਹੀਂ ਹੋ ਜਾਂਦੇ। ਸ਼ੇਖ ਸਾਅਦੀ ਜੀ ਕਹਿੰਦੇ ਹਨ "ਵੱਡਾ ਆਦਮੀ ਉਹ ਹੈ ਜੋ ਆਪਣੇ ਗੁੱਸੇ ਤੇ ਕਾਬੂ ਰੱਖ ਕੇ ਕਿਸੇ ਦੀ ਨਿਰਾਦਰੀ ਜਾਂ ਬੁਰਾ ਨਹੀਂ ਸੋਚਦਾ ਬਲਕਿ ਆਪਣੇ ਦੁਸ਼ਮਨ ਨੂੰ ਮਾਫ ਕਰਕੇ ਸੰਸਾਰਕ ਤੇ ਆਤਮਕ ਨਜ਼ਰਾਂ ਵਿੱਚ ਆਪਣੇ ਆਪ ਤੋਂ ਉੱਚਾ ਹੋ ਜਾਂਦਾ ਹੈ।" ਇਸੇ ਤਰ੍ਹਾਂ ਸ਼ੈਕਪੀਅਰ ਅਨੁਸਾਰ "ਗੁੱਸੇ ਸਮੇਂ ਆਪਣੇ ਦੁਸ਼ਮਣ ਵਾਸਤੇ ਆਪਣੀ ਕ੍ਰੋਧ ਦੀ ਭੱਠੀ ਇੰਨੀ ਗਰਮ ਨਾ ਕਰੋ ਕਿ ਇਸ ਵਿੱਚ ਅਸੀਂ ਆਪ ਹੀ ਭਸਮ ਹੋ ਜਾਈਏ।" ਯਾਦ ਰਖੋ ਕਿ ਸਾਡੇ ਕੁਝ ਪਲਾਂ ਦੇ ਕ੍ਰੋਧ ਕਾਰਨ ਸਾਡੇ ਖੂਨ ਦੀਆਂ 8 ਬੂੰਦਾਂ ਨਸ਼ਟ ਹੋ ਜਾਂਦੀਆਂ ਹਨ ਜਦਕਿ ਸਰੀਰ ਨੂੰ ਇਨ੍ਹਾਂ ਖੂਨ ਬਣਾਉਣ ਲਈ 3-4 ਦਿਨ ਲਗ ਜਾਂਦੇ ਹਨ।

----- 0 -----

# ਜੁਆਨ ਹੋ ਰਹੇ ਬੱਚਿਆਂ ਦੀ ਸੰਭਾਲ

*ਪਰਮਜੀਤ ਸਿੰਘ 'ਸੁਚਿੰਤਨ'*
*97791-24500*

ਅਸੀਂ ਸਾਰੇ ਜਾਣਦੇ ਹਾਂ ਕਿ ਅੱਜ ਦੇ ਸਮੇਂ 'ਚ ਸਭ ਤੋਂ ਔਖਾ ਕੰਮ ਜੇ ਕੋਈ ਹੈ ਆਪਣੇ ਜੁਆਨ ਹੋ ਰਹੇ ਬੱਚਿਆਂ ਨੂੰ ਸੰਭਾਲਣਾ। ਇਹ ਸੰਭਾਲ ਉਦੋਂ ਹੋਰ ਵੀ ਔਖੀ ਹੋ ਜਾਂਦੀ ਹੈ ਜਦੋਂ ਪਰਿਵਾਰ ਮੱਧ ਵਰਗੀ ਹੋਵੇ, ਕਦਰਾਂ ਕੀਮਤਾਂ ਨਾਲ ਜੁੜਿਆ ਰਹਿਣਾ ਚਾਹੁੰਦਾ ਹੋਵੇ ਤੇ ਬੱਚਿਆਂ ਦੇ ਸੁਨਹਿਰੇ ਭਵਿੱਖ ਬਾਰੇ concerned ਹੋਵੇ। ਇਹੋ ਜਿਹੇ ਪਿਛੋਕੜ ਵਾਲੇ ਪਰਿਵਾਰ 'ਚ ਰਹਿਣ ਵਾਲੇ ਹਰ ਮਾਤਾ-ਪਿਤਾ ਨੂੰ ਬੱਚਿਆਂ ਦੀ ਸੰਭਾਲ ਦੀ ਚਿੰਤ ਹਰ ਵੇਲੇ ਲੱਗੀ ਰਹਿੰਦੀ ਹੈ। ਇਹ ਚਿੰਤਾ ਹੋਣੀ ਸੁਭਾਵਕ ਵੀ ਹੈ ਕਿਉਂਕਿ ਅੱਜ ਸਾਡੇ ਸਮਾਜ 'ਚ ਕੀਮਤਾਂ ਤਾਂ ਬਹੁਤ ਵੱਧ ਰਹੀਆਂ ਹਨ, ਪਰ ਕਦਰਾਂ ਕੀਮਤਾਂ ਘੱਟ ਰਹੀਆਂ ਹਨ। ਸੁੱਖਾਂ ਦੇ ਸਾਧਨ ਤਾਂ ਬਹੁਤ ਵਧ ਰਹੇ ਹਨ, ਪਰ ਸੁੱਖ ਘਟ ਰਹੇ ਹਨ। ਅੱਜ ਅਸੀਂ ਸੰਸਾਰ ਤੇ ਜਿੱਤ ਪ੍ਰਾਪਤ ਕਰਨ ਦੀ ਸਮਰੱਥਾ ਤਾਂ ਰੱਖਦੇ ਹਾਂ, ਪਰ ਆਪਣੇ ਆਪ ਨੂੰ ਜਿੱਤਣਾ ਬਹੁਤ ਔਖਾ ਹੋ ਗਿਆ ਹੈ। ਅੱਜ ਸਾਡੇ ਘਰ ਤਾਂ ਮਹਿਲਾਂ ਵਰਗੇ ਵੱਡੇ ਵੱਡੇ ਹਨ, ਪਰ ਪਰਿਵਾਰ ਛੋਟੇ-ਛੋਟੇ ਹੋਈ ਜਾ ਰਹੇ ਹਨ। ਸਾਡੇ ਕੋਲ ਧਨ ਤਾਂ ਵਧਦਾ ਜਾ ਰਿਹਾ ਹੈ, ਪਰ ਧਨ ਖਰਚਣ ਦੀ ਸ਼ਕਤੀ ਘਟਦੀ ਜਾ ਰਹੀ ਹੈ। ਅੱਜ ਸਾਡੇ ਕੋਲ ਉੱਚੀਆਂ-ਉੱਚੀਆਂ ਡਿਗਰੀਆਂ ਦੀ ਤਾਂ ਬਹੁਤਾਤ ਹੈ, ਪਰ ਬੋਧਿਕਤਾ ਦੀ ਘਾਟ ਹੈ। ਸਾਡੇ ਅੰਦਰ 'ਗਿਆਨ ਦੇ ਵਿਸ਼ਾਲ ਭੰਡਾਰ' ਹਨ, ਪਰ ਸਾਡੀ ਸੋਚ ਨੀਵੀਂ ਹੁੰਦੀ ਜਾ ਰਹੀ ਹੈ। ਸਾਨੂੰ ਧਨ ਕਮਾਉਣ ਦੀ ਜਾਚ ਤਾਂ ਆ ਗਈ ਹੈ, ਪਰ ਜ਼ਿੰਦਗੀ ਜੀਉਣ ਦੀ ਨਹੀਂ ਆਈ। ਅੱਜ ਸੰਚਾਰ ਦੇ ਸਾਧਨ ਤਾਂ ਬਹੁਤ ਵੱਧ ਗਏ ਹਨ, ਪਰ ਆਪਸੀ ਬੋਲਚਾਲ ਘੱਟ ਗਈ ਹੈ।

ਇਹੋ ਜਿਹੇ ਹਾਲਾਤਾਂ 'ਚ ਜਦੋਂ ਬੱਚੇ ਆਪਣੇ ਮਾਤਾ-ਪਿਤਾ, ਪਰਿਵਾਰ ਤੋਂ ਜ਼ਿਆਦਾ ਬਾਹਰੀ ਪ੍ਰਭਾਵ ਕਬੂਲ ਰਹੇ ਹੋਣ ਤਾਂ ਹਰ ਮਾਤਾ-ਪਿਤਾ ਆਪਣੇ ਬੱਚਿਆਂ ਨੂੰ ਸੁਰੱਖਿਅਤ ਰੱਖਣ ਦੀ ਜਾਂ protect ਕਰਨ ਦੀ ਕੋਸ਼ਿਸ਼ ਕਰਦਾ ਹੈ, ਤੇ ਕੋਸ਼ਿਸ਼ ਕਰੇ ਵੀ ਕਿਉਂ ਨਾ, ਇਹ ਬੱਚੇ ਹੀ ਤਾਂ ਉਸ ਦੀ ਅਸਲ ਪੂੰਜੀ ਹਨ। ਮੋਟੇ ਤੌਰ ਤੇ ਬੱਚਿਆਂ ਦੀ ਸ਼ਖਸ਼ੀਅਤ ਨੂੰ ਪ੍ਰਭਾਵਤ ਕਰਨ ਵਾਲੇ ਮੁੱਖ ਅੰਗ ਇਹ ਹਨ:

**ਮਾਤਾ-ਪਿਤਾ, ਪਰਿਵਾਰ ਅਤੇ ਰਿਸ਼ਤੇਦਾਰ/ਸਬੰਧੀ**
**ਅਧਿਆਪਕ ਸਾਹਿਬਾਨ**
**ਦੋਸਤ / ਮਿੱਤਰ**
**ਇਲੈਕਟ੍ਰਾਨਿਕ ਤੇ ਪ੍ਰਿੰਟ ਮੀਡੀਆ**

ਇਨ੍ਹਾਂ ਵਿਚੋਂ ਮਾਤਾ-ਪਿਤਾ ਅਤੇ ਪਰਿਵਾਰ ਤਾਂ ਚਿੰਤਿਤ ਹਨ ਕਿਉਂਕਿ ਉਨ੍ਹਾਂ ਨੂੰ ਕੋਈ ਰਾਹ ਨਜ਼ਰ ਨਹੀਂ ਆ ਰਿਹਾ। ਅਧਿਆਪਕ ਸਾਹਿਬਾਨ ਹੁਣ ਪਹਿਲਾਂ ਵਾਲੇ ਰਹੇ ਨਹੀਂ। ਉਨ੍ਹਾਂ 'ਚੋਂ ਬਹੁਤੇ ਤਾਂ ਪਦਾਰਥਵਾਦ ਦੀ ਦੌੜ 'ਚ ਸ਼ਾਮਲ ਹੋ ਕੇ ਇਸ ਕਿੱਤੇ ਨੂੰ ਸਿਰਫ ਇਕ ਪੈਸੇ ਕਮਾਉਣ ਦਾ ਸਾਧਨ ਸਮਝ ਬੈਠੇ ਹਨ। ਉਨ੍ਹਾਂ ਦੀ ਪ੍ਰਾਥਮਿਕਤਾ ਬੱਚਿਆਂ ਦਾ ਭਵਿੱਖ ਨਹੀਂ ਸਗੋਂ ਆਪਣਾ ਭਵਿੱਖ ਹੈ। ਦੋਸਤ/ਮਿੱਤਰ ਵੀ ਪਹਿਲਾਂ ਵਰਗੇ ਨਹੀਂ ਰਹੇ। ਜਿਵੇਂ ਜਿਵੇਂ ਅਸੀਂ ਪਦਾਰਥਵਾਦ ਦੀ ਦਲਦਲ 'ਚ ਫੱਸਦੇ ਜਾ ਰਹੇ ਹਾਂ, ਉਵੇਂ-ਉਵੇਂ ਹੀ ਬੱਚਿਆਂ ਦਾ ਨਜ਼ਰੀਆ ਵੀ ਬਦਲਦਾ ਜਾ ਰਿਹਾ ਹੈ। ਉਹ ਵੀ ਦੋਸਤ / ਮਿੱਤਰ ਬਨਾਉਣ ਲੱਗਿਆਂ ਗੁਣਾਂ ਨੂੰ ਤਰਜੀਹ ਨਹੀਂ ਦਿੰਦੇ, ਸਗੋਂ ਪੈਸੇ, ਪਦਵੀ ਅਤੇ ਪਦਾਰਥਾਂ ਦੀ ਤੱਕੜੀ 'ਚ ਤੋਲ ਕੇ ਦੋਸਤ ਬਣਾਉਂਦੇ ਹਨ। ਕੀ ਕਦੇ ਦੇਖਿਆ ਹੈ ਕਿ ਇਕ ਕੋਠੀ 'ਚ ਰਹਿਣ ਵਾਲੇ ਬੱਚੇ

ਦਾ ਦੋਸਤ ਝੌਂਪੜੀ 'ਚ ਰਹਿਣ ਵਾਲਾ ਹੋਵੇ ਜਾਂ ਕਾਰ ਵਿੱਚ ਆਉਣ ਵਾਲੇ ਕਿਸੇ ਬੱਚੇ ਦਾ ਦੋਸਤ ਸਾਈਕਲ ਤੇ ਆਉਂਦਾ ਹੋਵੇ। ਸ਼ਾਇਦ ਕਦੇ ਨਹੀਂ ਦੇਖਿਆ ਹੋਣਾ। ਇਹੋ ਜਿਹੇ ਹਾਲਾਤਾਂ 'ਚ ਅੱਜ ਸਾਡੇ ਬੱਚਿਆਂ ਲਈ ਚੰਗੀ ਸੰਗਤ ਜਾਂ ਚੰਗੇ ਤੇ ਗੁਣਵਾਨ ਦੋਸਤ/ਮਿੱਤਰ ਮਿਲਣੇ ਵੀ ਮੁਸ਼ਕਿਲ ਹੁੰਦੇ ਜਾ ਰਹੇ ਹਨ।

ਇਲੈਕਟ੍ਰਾਨਿਕ ਅਤੇ ਪ੍ਰਿੰਟ ਮੀਡੀਆ ਨੇ ਤਾਂ ਸਾਰੀ ਰਹਿੰਦੀ-ਖੂੰਹਦੀ ਕਸਰ ਹੀ ਪੂਰੀ ਕਰ ਦਿੱਤੀ ਹੈ। ਮੀਡੀਆ ਤਾਂ ਕਮਾਈ ਦੇ ਲਾਲਚ 'ਚ ਸਾਰੀਆਂ ਨੈਤਿਕ ਜ਼ਿੰਮੇਵਾਰੀਆਂ ਅਤੇ ਕਦਰਾਂ ਕੀਮਤਾਂ ਨੂੰ ਭੁਲਾ ਕੇ, ਉਹ ਸਭ ਕੁਝ ਪੇਸ਼ ਕਰ ਰਿਹਾ ਹੈ, ਜਿਸ ਨੂੰ ਦੇਖ ਕੇ ਬੱਚਿਆਂ ਨੂੰ ਤਾਂ ਕੀ, ਵੱਡਿਆਂ ਨੂੰ ਵੀ ਸ਼ਰਮ ਆ ਜਾਵੇ।

ਇਹੋ ਜਿਹੇ ਮਾਹੌਲ 'ਚ ਪਲ ਰਹੇ ਬੱਚਿਆਂ ਦਾ ਤਾਂ ਰੱਬ ਹੀ ਰਾਖਾ ਹੈ। ਇਨ੍ਹਾਂ ਹਾਲਤਾਂ 'ਚ ਮਾਤਾ-ਪਿਤਾ ਦੀ ਚਿੰਤਾ, ਉਨ੍ਹਾਂ ਦਾ ਬੱਚਿਆਂ ਪ੍ਰਤੀ concern ਬਿਲਕੁਲ ਜਾਇਜ਼ ਹੈ। ਵੈਸੇ ਸਮੱਸਿਆ ਤਾਂ ਹਰ ਉਮਰ ਦੇ ਬੱਚਿਆਂ ਨੂੰ ਪਾਲਣ ਦੀ ਹੈ, ਪਰ ਸਭ ਤੋਂ ਵੱਧ ਸਮੱਸਿਆ ਆ ਰਹੀ ਹੈ, 10 ਤੋਂ 18 ਸਾਲ ਦੇ ਬੱਚਿਆਂ ਦੇ ਪਾਲਣ ਪੋਸ਼ਣ 'ਚ। ਅੱਜ ਇਸ ਉਮਰ ਦੇ ਬੱਚੇ ਆਪਣੇ ਆਪ ਨੂੰ ਸਿਆਣਾ ਤੇ ਮਾਤਾ-ਪਿਤਾ ਨੂੰ ਕਮਲਾ ਸਮਝਦੇ ਹਨ। ਉਹ ਦਿਮਾਗੀ ਸੁੰਦਰਤਾ ਨਾਲੋਂ ਸਰੀਰਕ ਸੁੰਦਰਤਾ ਨੂੰ ਤਰਜੀਹ ਦਿੰਦੇ ਹਨ। ਉਹ ਇਹ ਸਮਝਦੇ ਤੇ ਸੋਚਦੇ ਹਨ ਕਿ ਜਿਹੜੀ ਗੱਲ ਉਹ ਕਹਿ ਰਹੇ ਹਨ ਜਾਂ ਸੋਚ ਰਹੇ ਹਨ, ਉਹੀ ਸਹੀ ਹੈ, ਬਾਕੀ ਸਭ ਕੁਝ ਗਲਤ ਹੈ। ਅੱਜ ਉਹ ਆਪਣੇ ਆਪ ਨੂੰ ਫਿੱਟ ਤੇ ਸੋਹਣਾ ਦਿਖਾਉਣ ਲਈ ਚੰਗੀ ਖੁਰਾਕ ਖਾਣ ਨਾਲੋਂ ਬਨਾਵਟੀ ਤਰੀਕੇ ਨਾਲ ਆਪਣੇ ਸਰੀਰ ਦੀ ਸੁੰਦਰਤਾ ਵਧਾਉਣ ਨੂੰ ਤਰਜੀਹ ਦਿੰਦੇ ਹਨ। ਉਹ (ਲੜਕਾ ਤੇ ਲੜਕੀ ਦੋਵੇਂ) ਬਿਊਟੀ ਪਾਰਲਰ ਜਾ ਕੇ ਵੱਖ-ਵੱਖ ਤਰ੍ਹਾਂ ਦੇ ਟਰੀਟਮੈਂਟ ਜਿਵੇਂ ਕਿ ਵੈਕਸਿੰਗ, ਥਰੈਡਿੰਗ, ਮੈਨੀਕਿਊਰ, ਪੈਡੀਕਿਊਰ ਆਦਿ ਵੀ ਕਰਵਾਉਂਦੇ ਹਨ। ਪਿਛਲੇ ਕੁਝ ਸਮੇਂ ਤੋਂ ਤਾਂ ਸਰੀਰ ਦੇ ਵੱਖ-ਵੱਖ ਹਿੱਸਿਆ 'ਤੇ ਟੈਟੂ ਬਨਵਾਉਣ ਦਾ ਪੁੱਠਾ ਰਿਹਾ ਟਰੈਂਡ ਚੱਲਿਆ ਹੋਇਆ ਹੈ। ਇਨ੍ਹਾਂ ਸਾਰਿਆਂ ਤਰੀਕਿਆਂ ਨਾਲ ਸਰੀਰ ਦੀ ਸੁੰਦਰਤਾ ਵੱਧਣ ਦੀ ਥਾਂ ਉਲਟਾ ਘਟਦੀ ਹੀ ਹੈ। ਇਹ ਦੁਨੀਆਂ ਭਰ ਕੇ ਕੈਮੀਕਲ ਸਰੀਰ ਤੇ ਲੁਆ ਕੇ ਬੱਚਿਆਂ ਦੇ ਕੋਮਲ ਚਿਹਰੇ ਦੀ ਕੁਦਰਤੀ ਸੁੰਦਰਤਾ ਫਿੱਕੀ ਪੈ ਜਾਂਦੀ ਹੈ। ਇਸ ਤਰ੍ਹਾਂ ਨਕਲੀ ਤਰੀਕਿਆਂ ਰਾਹੀਂ ਸੁੰਦਰਤਾ ਵਧਾਉਣ ਦੀ ਕੋਸ਼ਿਸ਼ ਕਰਨ ਨਾਲ ਬੱਚਿਆਂ ਦੀ ਸਿਹਤ ਅਤੇ ਉਨ੍ਹਾਂ ਦੇ ਵਿਕਾਸ ਦੋਵਾਂ ਤੇ ਬੁਰਾ ਅਸਰ ਪੈਂਦਾ ਹੈ।

ਕਈ ਵਾਰ ਤਾਂ ਹੱਦ ਹੀ ਹੋ ਜਾਂਦੀ ਹੈ, ਜਦੋਂ ਲੋਕ ਸੋਹਣਾ ਦਿੱਖਣ ਲਈ ਪਲਾਸਟਿਕ ਸਰਜਰੀ ਵੀ ਕਰਵਾ ਲੈਂਦੇ ਹਨ। ਲੱਗਦਾ ਹੈ ਕਿ ਅੱਜ ਦੇ ਮਨੁੱਖ ਨੂੰ ਪਰਮਾਤਮਾ ਦੇ ਦੀ ਸੁੰਦਰਤਾ ਪਸੰਦ ਹੀ ਨਹੀਂ ਆਉਂਦੀ ਅਤੇ ਉਹ ਆਪਣੇ ਆਪ ਨੂੰ ਪਰਮਾਤਮਾ ਨਾਲੋਂ ਵੀ ਸਿਆਣਾ ਸਮਝਣ ਲੱਗ ਪਿਆ ਹੈ, ਤਦੇ ਹੀ ਤਾਂ ਉਸ ਵਾਹਿਗੁਰੂ ਦੇ ਬਣਾਏ ਸਰੀਰ ਨੂੰ ਆਪਣੇ ਬਣਾਏ ਪਾਊਡਰ, ਕਰੀਮ, ਲੋਸ਼ਨ ਆਦਿ ਨਾਲ ਸਜਾਉਣ ਤੇ ਸੰਵਾਰਨ ਦਾ ਕੰਮ ਕਰਦਾ ਹੈ। ਇਕ ਗੱਲ ਹੋਰ, ਜਿਹੜੇ ਬੱਚੇ ਆਪਣੇ ਚਿਹਰੇ ਦੀ ਮਾਸੂਮੀਅਤ ਤੇ ਸੁੰਦਰਤਾ ਦੀ ਪਰਵਾਹ ਕੀਤੇ ਬਿਨਾਂ, ਨਕਲੀ ਸਾਧਨਾਂ ਨਾਲ ਆਪਣੇ ਸਰੀਰ ਨੂੰ ਸਜਾਉਣ ਜਾਂ ਸੰਵਾਰਨ ਦਾ ਯਤਨ ਕਰਦੇ ਹਨ, ਉਹ ਆਪਣੇ ਹੱਥੀਂ ਆਪਣੇ ਬਚਪਨ ਨੂੰ ਸਮੇਂ ਤੋਂ ਪਹਿਲਾਂ ਹੀ ਖਤਮ ਕਰ ਦਿੰਦੇ ਹਨ। ਬਹੁਤ ਵਾਰ ਇਹ ਵੀ ਦੇਖਣ 'ਚ ਆਇਆ ਹੈ ਕਿ ਬੱਚੀਆਂ ਬਿਊਟੀ ਪਾਰਲਰ ਜਾ ਕੇ ਆਪਣੇ ਵਾਲਾਂ ਨੂੰ ਵੱਖ-ਵੱਖ ਤਰ੍ਹਾਂ ਦੇ ਰੰਗ ਲੁਆਂਦੀਆਂ ਹਨ, ਇਹ ਕਿਸੇ ਤਰ੍ਹਾਂ ਵੀ ਯੋਗ ਨਹੀਂ। ਲੱਗਦਾ ਇਉਂ ਹੈ ਕਿ ਅੱਜ ਵੱਖ-ਵੱਖ ਚੈਨਲਾਂ ਤੇ ਜਾ ਰਹੇ 'ਸਾਸ-ਬਹੂ' ਵਰਗੇ ਸੀਰੀਅਲਾਂ 'ਚ ਜਿਹੋ ਜਿਹੇ ਕੱਪੜੇ ਦਾਦੀਆਂ ਜਾਂ ਨਾਨੀਆਂ ਨੇ ਪਾਏ ਹੁੰਦੇ ਹਨ ਜਾਂ ਜਿਹੋ ਜਿਹਾ ਸ਼ਿੰਗਾਰ ਉਨ੍ਹਾਂ ਬਜ਼ੁਰਗ ਦਾਦੀਆਂ, ਨਾਨੀਆਂ ਨੇ ਕੀਤਾ ਹੁੰਦਾ ਹੈ ਜਾਂ ਜਿਸ ਤਰ੍ਹਾਂ ਦੀਆਂ ਦਾਦੀਆਂ ਅਤੇ ਨਾਨੀਆਂ ਦਾ ਚਿਤਰਣ, ਸੁੰਦਰ ਲੜਕੀਆਂ ਰਾਹੀਂ ਕੀਤਾ ਜਾਂਦਾ ਹੈ, ਉਸ ਦਾ ਬੁਰਾ ਪ੍ਰਭਾਵ ਅੱਜ ਦੀਆਂ ਨੌਜਵਾਨ ਬੱਚੀਆਂ ਤੇ ਪੈ ਰਿਹਾ ਹੈ ਅਤੇ ਉਹ ਉਹੋ ਜਿਹੀਆਂ ਬਣਨੀਆਂ ਚਾਹੁੰਦੀਆਂ ਹਨ, ਜਿਹੋ ਜਿਹਾ ਟੀ.ਵੀ. ਸੀਰੀਅਲਸ 'ਚ ਦੇਖਦੀਆਂ ਹਨ। ਪਰ ਸ਼ਾਇਦ ਉਹ ਭੁੱਲ ਜਾਂਦੀਆਂ ਹਨ ਕਿ ਸੀਰੀਅਲ ਬਨਾਉਣ ਵਾਲਿਆਂ ਨੇ ਤਾਂ ਆਪਣੇ ਦਰਸ਼ਕਾਂ ਨੂੰ ਆਕਰਸ਼ਤ ਕਰਨ ਲਈ ਨੌਜਵਾਨ ਲੜਕੀਆਂ ਨੂੰ ਬਜ਼ੁਰਗ ਦਾਦੀਆਂ ਅਤੇ ਨਾਨੀਆਂ

ਦੇ ਰੋਲ ਦਿੱਤੇ ਹੁੰਦੇ ਹਨ ਤੇ ਮਹਿੰਗੇ ਮਹਿੰਗੇ ਕੱਪੜੇ ਪੁਆ ਕੇ ਚੰਗੇ ਸ਼ਿੰਗਾਰ ਕਰਕੇ ਸਜਾਇਆ ਹੁੰਦਾ ਹੈ ਤਾਂ ਜੋ ਦਰਸ਼ਕ ਆਪ ਮੁਹਾਰੇ ਹੀ ਖਿੱਚੇ ਜਾਣ, ਪਰ ਅਸਲ ਜ਼ਿੰਦਗੀ 'ਚ ਕਿਸੇ ਵੀ ਬਜ਼ੁਰਗ ਲਈ ਆਪਣੇ ਆਪ ਨੂੰ ਇਤਨਾ ਸੁੰਦਰ ਤੇ ਸੋਹਣਾ ਬਣਾਈ ਰੱਖਣਾ ਮੁਸ਼ਕਿਲ ਹੀ ਨਹੀਂ, ਨਾਮੁਮਕਿਨ ਵੀ ਹੈ। ਕਈ ਵਾਰ ਮਾਤਾ-ਪਿਤਾ ਵੀ ਇਸ ਸਾਰੇ ਲਈ ਜ਼ਿੰਮੇ ਵਾਰ ਹੁੰਦੇ ਹਨ। ਇਹ ਵੀ ਦੇਖਣ 'ਚ ਆਇਆ ਹੈ ਕਿ ਕਈ ਵਾਰ ਮਾਤਾ-ਪਿਤਾ ਆਪਣੇ ਬੱਚਿਆਂ ਨੂੰ ਸੋਹਣਾ ਤੇ ਸੁੰਦਰ ਬਨਾਉਣ ਲਈ ਆਪ ਹੀ ਉਨ੍ਹਾਂ ਨੂੰ ਬਿਊਟੀ ਪਾਰਲਰ ਜਾਣ ਦੀ ਸਲਾਹ ਦੇ ਦਿੰਦੇ ਹਨ।

ਇਕ ਹੋਰ ਟਰੈਂਡ ਜੋ ਅੱਜ ਦੇ ਨੌਜਵਾਨਾਂ 'ਚ ਵੱਧਦਾ ਨਜ਼ਰ ਆ ਰਿਹਾ ਹੈ, ਉਹ ਹੈ ਕੰਨਾਂ 'ਚ ਮੁੰਦਰਾਂ ਪਾਉਣ ਦਾ। ਇਹ ਉਲਟੇ-ਪੁਲਟੇ ਸ਼ੌਕ ਮੀਡੀਏ ਦੇ ਪ੍ਰਭਾਵ ਥੱਲੇ ਆ ਕੇ ਜ਼ਿਆਦਾ ਵਧ ਰਹੇ ਹਨ। ਜਿਨ੍ਹਾਂ ਨੂੰ ਹੁਣ ਹੀ ਠੱਲ੍ਹ ਪਾਉਣੀ ਬਣਦੀ ਹੈ। ਹਰ ਮਾਤਾ-ਪਿਤਾ ਨੂੰ ਚਾਹੀਦਾ ਹੈ ਕਿ ਉਹ ਬੱਚਿਆਂ ਨੂੰ ਬਚਪਨ ਤੋਂ ਹੀ ਆਦਰਸ਼ ਜੀਵਨ ਜਿਊਣ ਦੀ ਜਾਂਚ ਦੱਸਦੇ ਰਹਿਣ ਤਾਂ ਜੋ ਉਨ੍ਹਾਂ ਦੇ ਭਵਿੱਖ ਨੂੰ ਸੁਰੱਖਿਅਤ ਰੱਖਿਆ ਜਾ ਸਕੇ।

ਅੱਜ ਦੇ ਜੁਆਨ ਹੋ ਰਹੇ ਬੱਚਿਆਂ 'ਚ ਇਕ ਹੋਰ ਸਮੱਸਿਆ ਜੋ ਮਾਤਾ-ਪਿਤਾ ਲਈ ਪਰੇਸ਼ਾਨੀ ਦਾ ਸਬੱਬ ਬਣਦੀ ਜਾ ਰਹੀ ਹੈ, ਉਹ ਹੈ-ਇਸ ਉਮਰੇ ਪੱਛਮੀ ਸਭਿਅਤਾ ਤੇ ਮੀਡੀਆ ਦੇ ਪ੍ਰਭਾਵ, ਅਖੌਤੀ Modernisation ਅਤੇ ਮੌਜੂਦਾ ਲਾਈਫ਼ ਸਟਾਈਲ ਕਾਰਨ ਲੜਕੇ-ਲੜਕੀ ਜਾਂ ਆਪਸ'ਚ ਪਿਆਰ ਹੋ ਜਾਣਾ। ਬਹੁਤੇ ਬੱਚੇ ਇਸ ਨੂੰ ਇਕ ਸਟੇਟਸ ਸਿੰਬਲ ਵਜੋਂ ਵੀ ਲੈ ਲੈਂਦੇ ਹਨ। ਜੇ ਕਿਸੇ ਲੜਕੇ ਦੀ ਕੋਈ ਗਰਲ ਫਰੈਂਡ ਨਹੀਂ ਜਾਂ ਜੇ ਕਿਸੇ ਲੜਕੀ ਦਾ ਕੋਈ ਬੁਆਏ ਫਰੈਂਡ ਨਹੀਂ ਤਾਂ ਇਉਂ ਸਮਝਿਆ ਜਾਂਦਾ ਹੈ, ਜਿਵੇਂ ਕਿ ਉਸ ਲੜਕੇ ਜਾਂ ਲੜਕੀ ਦਾ ਇਸ ਦੁਨੀਆਂ 'ਚ ਜਨਮ ਲੈਣਾ ਹੀ ਵਿਅਰਥ ਹੋ ਗਿਆ ਹੈ। ਬਹੁਤ ਵਾਰ ਇਕ ਦੂਸਰੇ ਪ੍ਰਤੀ ਇਹ ਆਕਰਸ਼ਣ ਦੀ ਭਾਵਨਾ ਬੱਚਿਆਂ ਦੀ ਪੜ੍ਹਾਈ, ਉਨ੍ਹਾਂ ਦੀ ਸਿਹਤ ਤੇ ਜ਼ਿੰਦਗੀ ਵੀ ਖਰਾਬ ਕਰ ਦਿੰਦੀ ਹੈ। ਸਭ ਤੋਂ ਵੱਡੀ ਸਮੱਸਿਆ ਇਹ ਹੈ ਕਿ ਜੀਵਨ ਦੇ ਇਸ ਪੜਾਅ ਤੇ ਪਹੁੰਚ ਕੇ ਬੱਚੇ, ਆਪਣੇ ਆਪ ਨੂੰ ਸਹੀ ਤੇ ਮਾਤਾ-ਪਿਤਾ ਨੂੰ ਗਲਤ ਸਮਝਣਾ ਸ਼ੁਰੂ ਕਰ ਦਿੰਦੇ ਹਨ ਅਤੇ ਉਹ ਆਪਣੀ ਪੜ੍ਹਾਈ, ਸਿਹਤ ਜਾਂ ਜ਼ਿੰਦਗੀ ਦੀ ਪਰਵਾਹ ਕੀਤੇ ਬਿਨਾ, ਗਲਤ ਸਟੈਪ ਵੀ ਚੁੱਕ ਲੈਂਦੇ ਹਨ। ਇਸ ਉਮਰ 'ਚ ਬੱਚੇ, ਜ਼ਿੰਦਗੀ ਦੀ ਅਸਲੀਅਤ ਨੂੰ ਸਮਝੇ ਬਿਨਾਂ, ਹਵਾਈ ਖ਼ਿਆਲਾਂ 'ਚ ਡੁੱਬੇ ਰਹਿੰਦੇ ਹਨ। ਉਨ੍ਹਾਂ ਨੂੰ ਇਹ ਲੱਗਦਾ ਹੈ ਕਿ ਸ਼ਾਇਦ ਉਹ ਦੁਨੀਆਂ ਦੇ ਸਭ ਤੋਂ ਤਾਕਤਵਰ ਤੇ ਸਮਝਦਾਰ ਵਿਅਕਤੀ ਹਨ ਅਤੇ ਉਹ ਲੋੜ ਪੈਣ 'ਤੇ ਆਸਮਾਨ 'ਚੋਂ ਤਾਰੇ ਤੋੜ ਕੇ ਵੀ ਲਿਆ ਸਕਦੇ ਹਨ। ਉਹ ਆਪਣੇ ਸੁਪਨ ਸੰਸਾਰ 'ਚ ਰਹਿ ਕੇ ਆਨੰਦ ਲੈਂਦੇ ਰਹਿੰਦੇ ਹਨ। ਮਾਤਾ-ਪਿਤਾ ਨੂੰ ਚਾਹੀਦਾ ਹੈ ਕਿ ਉਹ ਬੱਚਿਆਂ ਦੀਆਂ ਭਾਵਨਾਵਾਂ ਨੂੰ ਸਮਝਣ। ਇਸ ਉਮਰ 'ਚ ਲੜਕੇ-ਲੜਕੀ ਦਾ ਇਕ ਦੂਸਰੇ ਵੱਲ ਆਕਰਸ਼ਤ ਹੋ ਜਾਣਾ ਸੁਭਾਵਕ ਹੈ। ਬੱਚੇ ਇਸ ਆਕਰਸ਼ਣ ਨੂੰ ਪਿਆਰ ਸਮਝ ਬੈਠਦੇ ਹਨ ਅਤੇ ਉਹ ਆਪਣੇ 'ਪਿਆਰ' ਲਈ ਕੁਝ ਵੀ ਕਰਨ ਦਾ ਦਾਅਵਾ ਵੀ ਕਰ ਦਿੰਦੇ ਹਨ। ਇਹੋ ਜਿਹੇ ਸਮੇ ' ਜਦੋਂ ਬੱਚਾ revolt ਕਰਨ ਲਈ ਤਿਆਰ ਹੋਵੇ ਤਾਂ ਮਾਤਾ-ਪਿਤਾ ਨੂੰ ਚਾਹੀਦਾ ਹੈ ਕਿ ਨਾ ਤਾਂ ਉਹ ਬੱਚਿਆਂ ਪ੍ਰਤੀ ਬਹੁਤ ਸਖ਼ਤ ਰਵੱਈਆ ਅਖ਼ਤਿਆਰ ਕਰਨ ਅਤੇ ਨਾ ਹੀ ਉਹ ਬੱਚਿਆਂ ਪ੍ਰਤੀ ਬਹੁਤਾ ਨਰਮ ਹੋਣ। ਦੋਹਾਂ ਹੀ ਹਾਲਾਤਾਂ 'ਚ ਬੱਚਿਆਂ ਦੇ ਭਵਿੱਖ ਦਾ ਨੁਕਸਾਨ ਹੋ ਸਕਦਾ ਹੈ। ਇਸ ਲਈ ਇਹੋ ਜਿਹੇ ਮੌਕੇ ਮਾਤਾ-ਪਿਤਾ ਨੂੰ ਬਹੁਤ ਸਿਆਣਪ ਵਰਤਨ ਦੀ ਲੋੜ ਹੁੰਦੀ ਹੈ। ਕਈ ਵਾਰ ਮਾਤਾ-ਪਿਤਾ ਬੱਚੇ ਨੂੰ ਕਮਰੇ ਵਿੱਚ ਬੰਦ ਕਰ ਦਿੰਦੇ ਹਨ, ਉਸ ਨੂੰ ਮਾਰਦੇ ਕੁੱਟਦੇ ਹਨ, ਉਸ ਨੂੰ ਰੋਟੀ ਨਹੀਂ ਦਿੰਦੇ, ਬੱਚੇ ਦੇ ਦੋਸਤ ਲੜਕੇ ਜਾਂ ਲੜਕੀ ਨੂੰ, ਜਿਸ ਨਾਲ ਉਹ 'ਪਿਆਰ' ਕਰਦਾ/ਕਰਦੀ ਹੈ ਜਾਂ ਜਿਸ ਵੱਲ ਉਹ ਆਕਰਸ਼ਤ ਹੈ, ਨੂੰ ਬੁਰਾ ਭਲਾ ਕਹਿੰਦੇ ਹਨ। ਇਸ ਤਰ੍ਹਾਂ ਕਰਨ ਨਾਲ ਬੱਚੇ 'ਤੇ ਉਲਟਾ ਪ੍ਰਭਾਵ ਪੈ ਸਕਦਾ ਹੈ। ਇਸ ਲਈ ਇਨ੍ਹਾਂ ਵਿਚੋਂ ਕੋਈ ਵੀ ਉਪਾਅ ਕਰਨ ਤੋਂ ਸੰਕੋਚ ਕਰਨਾ ਚਾਹੀਦਾ ਹੈ। ਇਹੋ ਜਿਹੇ ਹਾਲਾਤਾਂ ਵਿੱਚ ਹੇਠ ਲਿਖੇ ਅਨੁਸਾਰ ਯਤਨ ਜ਼ਰੂਰ ਕਰਨੇ ਚਾਹੀਦੇ ਹਨ:

1. ਬੱਚਿਆਂ ਨੂੰ ਸਮਝਾਉਣਾ ਚਾਹੀਦਾ ਹੈ ਕਿ ਉਹ ਸ਼ਾਂਤੀ ਨਾਲ, ਇਕੱਲੇ ਬੈਠ ਕੇ ਸੋਚਣ। ਕਾਹਲੀ 'ਚ ਕੋਈ ਇਹੋ ਜਿਹਾ ਕਦਮ ਨਾ ਉਠਾਉਣ, ਜਿਸ ਨਾਲ ਉਨ੍ਹਾਂ ਨੂੰ ਬਾਅਦ

'ਚ ਪਛਤਾਉਣਾ ਪਵੇ। ਇਹ ਸਮਾਂ ਪੜ੍ਹਾਈ ਦਾ ਅਤੇ ਕਰੀਅਰ ਬਨਾਉਣ ਦਾ ਹੈ, ਨਾ ਕਿ ਕੈਰੀਅਰ ਖ਼ਰਾਬ ਕਰਨ ਦਾ। ਇਸ ਲਈ ਇਸ ਸਮੇਂ ਉਹ ਆਪਣਾ ਧਿਆਨ ਆਪਣੀ ਪੜ੍ਹਾਈ ਅਤੇ ਆਪਣੇ ਕੈਰੀਅਰ 'ਤੇ ਹੀ ਕੇਂਦਰਿਤ ਕਰਨ।

2. ਉਨ੍ਹਾਂ ਨੂੰ ਇਸ ਗੱਲ ਦਾ ਭਰੋਸਾ ਦਿਵਾਉਣਾ ਚਾਹੀਦਾ ਹੈ ਕਿ ਉਹ ਆਪਣੇ ਲਾਈਫ਼ ਪਾਰਟਨਰ ਚੁਣਨ ਲਈ ਸੁਤੰਤਰ ਹਨ। ਉਹ ਕਿਸੇ ਨਾਲ ਵੀ ਆਪਣੇ ਜ਼ਿੰਦਗੀ ਗੁਜਾਰਨ ਦਾ ਫੈਸਲਾ ਲੈ ਸਕਦੇ ਹਨ, ਪਰ ਇਹ ਫੈਸਲਾ ਲੈਣ ਤੋਂ ਪਹਿਲਾਂ ਆਪਣੀ ਸਭਿਅਤਾ, ਆਪਣਾ ਪਿਛੋਕੜ, ਆਪਣਾ ਲਾਈਫ਼ ਸਟਾਈਲ, ਆਪਣੀ ਆਊਟਲੁੱਕ, ਆਪਣੇ ਸੰਸਕਾਰਾਂ ਆਦਿ ਨੂੰ ਧਿਆਨ 'ਚ ਰੱਖ ਕੇ ਹੀ ਕੋਈ ਫੈਸਲਾ ਲੈਣ।
3. ਬੱਚਿਆਂ ਨੂੰ ਉਨ੍ਹਾਂ ਦੇ ਫਰਜ਼ਾਂ ਅਤੇ ਜ਼ਿੰਮੇਵਾਰੀਆਂ ਪ੍ਰਤੀ ਵੀ ਸੁਚੇਤ ਤੇ ਜਾਣੂ ਕਰਵਾਉਣਾ ਚਾਹੀਦਾ ਹੈ। ਨਾਲ ਹੀ ਉਨ੍ਹਾਂ ਨੂੰ ਇਸ ਗੱਲ ਲਈ ਵੀ ਤਿਆਰ ਕਰਨਾ ਚਾਹੀਦਾ ਹੈ ਕਿ ਉਹ ਆਪਣੇ ਇਸ ਪੁੰਗਰ ਰਹੇ ਰਿਸ਼ਤੇ ਨੂੰ ਜਲਦਬਾਜ਼ੀ ਵਿੱਚ ਨਾ ਲੈਣ, ਸਗੋਂ ਜ਼ਿੰਦਗੀ ਦੀਆਂ ਔਕੜਾਂ ਤੇ ਮੁਸ਼ਕਿਲਾਂ ਭਰੀ ਹਕੀਕਤ ਨੂੰ ਸਾਹਮਣੇ ਰੱਖ ਕੇ ਹੀ ਕੋਈ ਫੈਸਲਾ ਲੈਣ।
4. ਬੱਚਿਆਂ ਨੂੰ ਸਮਝਾਉਣ ਲੱਗਿਆਂ ਇਸ ਗੱਲ ਦਾ ਜ਼ਰੂਰ ਧਿਆਨ ਰੱਖਣਾ ਚਾਹੀਦਾ ਹੈ ਕਿ ਗੱਲਬਾਤ ਇਸ ਤਰੀਕੇ ਨਾਲ ਕੀਤੀ ਜਾਵੇ ਤਾਂ ਜੋ ਬੱਚੇ ਮਾਤਾ-ਪਿਤਾ ਸਾਹਮਣੇ **revolt** ਨਾ ਕਰਨ ਸਗੋਂ ਮਾਤਾ-ਪਿਤਾ ਦੀ ਕਹੀ ਗੱਲ ਨੂੰ ਗੌਰ ਨਾਲ ਸੁਣਨ ਅਤੇ ਫਿਰ ਕੋਈ ਫੈਸਲਾ ਲੈਣ। ਜੇ ਮਾਤਾ-ਪਿਤਾ ਸਿੱਧੇ ਤੌਰ ਤੇ ਹੀ ਆਪਣੇ ਬੱਚੇ ਨੂੰ ਇਹ ਕਹਿ ਦੇਣਗੇ ਕਿ ਅੱਜ ਤੋਂ ਬਾਅਦ ਉਹ, ਉਸ ਬੱਚੀ/ਬੱਚੇ ਨਾਲ (ਜਿਸ ਨੂੰ ਉਹ 'ਪਿਆਰ' ਕਰਦਾ/ਕਰਦੀ ਹੈ) ਕੋਈ ਸਬੰਧ ਨਹੀਂ ਰੱਖੇਗਾ/ਰੱਖੇਗੀ ਜਾਂ ਕੋਈ ਗੱਲ ਨਹੀਂ ਕਰੇਗਾ/ਕਰੇਗੀ ਜਾਂ ਨਹੀਂ ਮਿਲੇਗਾ/ਮਿਲੇਗੀ। ਤਾਂ ਇਹੋ ਜਿਹੇ ਹਾਲਾਤਾਂ ਵਿੱਚ ਪੂਰੀ ਸੰਭਾਵਨਾ ਹੈ ਕਿ ਬੱਚੇ **revolt** ਕਰ ਦੇਣਗੇ।
5. ਮਾਤਾ-ਪਿਤਾ ਹੋਣ ਦੇ ਨਾਤੇ, ਬੱਚਿਆਂ ਨਾਲ ਗੱਲ ਕਰਨ ਲੱਗਿਆਂ ਨਵੇਂ ਪੁੰਗਰ ਰਹੇ ਰਿਸ਼ਤਿਆਂ ਬਾਰੇ ਬੱਚਿਆਂ ਨੂੰ ਸਮਝਾਉਣਾ ਚਾਹੀਦਾ ਹੈ ਕਿ ਜਦੋਂ ਕੁਝ ਦਿਨਾਂ ਤੱਕ ਇਹ ਪਿਆਰ ਦਾ ਨਸ਼ਾ ਉਤਰ ਗਿਆ ਅਤੇ ਜ਼ਿੰਦਗੀ ਦੀਆਂ ਹਕੀਕਤਾਂ ਨਾਲ ਸਾਹਮਣਾ ਕਰਨਾ ਪਿਆ ਤਾਂ ਉਦੋਂ ਤੁਹਾਨੂੰ ਆਪਣੀ ਗਲਤੀ ਦਾ ਅਹਿਸਾਸ ਹੋਵੇਗਾ।
6. ਬੱਚਿਆਂ ਨੂੰ ਆਰਥਿਕ ਸੁਰੱਖਿਆ ਦੇ ਪੱਖ ਤੋਂ ਵੀ ਸਮਝਾਉਣਾ ਚਾਹੀਦਾ ਹੈ ਕਿ ਹਵਾਈ ਕਿਲੇ ਉਸਾਰਨ ਨਾਲ ਜ਼ਿੰਦਗੀਆਂ ਨਹੀਂ ਚੱਲਦੀਆਂ। ਗ੍ਰਹਿਸਥੀ ਚਲਾਉਣ ਲਈ ਬਾਕੀ ਚੀਜ਼ਾਂ ਦੇ ਨਾਲ-ਨਾਲ ਲੋੜੀਂਦੇ ਧਨ ਦੀ ਜ਼ਰੂਰਤ ਵੀ ਹੁੰਦੀ ਹੈ।
7. ਇਕ ਵਿਸ਼ੇਸ਼ ਤੇ ਮਹੱਤਵਪੂਰਨ ਗੱਲ ਜੋ ਬੱਚਿਆਂ ਨਾਲ ਜ਼ਰੂਰ ਸਾਂਝੀ ਕਰਨੀ ਚਾਹੀਦੀ ਹੈ, ਉਹ ਇਹ ਕਿ ਉਹ (ਮਾਤਾ-ਪਿਤਾ)। ਬੱਚਿਆਂ ਦੇ ਦੁਸ਼ਮਨ ਜਾਂ ਵਿਰੋਧੀ ਨਹੀਂ, ਨਾ ਹੀ ਉਹ ਉਨ੍ਹਾਂ ਦੇ ਪਿਆਰ ਦੇ ਦੁਸ਼ਮਨ ਜਾਂ ਵਿਰੋਧੀ ਹਨ। ਉਹ ਤਾਂ ਉਨ੍ਹਾਂ ਦੇ ਦੋਸਤ ਹਨ, ਸ਼ੁਭਚਿੰਤਕ ਹਨ, ਉਹਨਾਂ ਦਾ ਭਲਾ ਲੋਚਦੇ ਹਨ ਅਤੇ ਉਨ੍ਹਾਂ ਦੇ ਸਹਿਯੋਗੀ ਹਨ।
8. ਆਖ਼ਰੀ ਤੇ ਸਭ ਤੋਂ ਵੱਧ ਮਹੱਤਵਪੂਰਨ ਗੱਲ, ਰੋਜ਼ਾਨਾ ਪ੍ਰਮਾਤਮਾ ਦੇ ਚਰਨਾਂ ਵਿੱਚ ਇਹ ਅਰਦਾਸ ਜ਼ਰੂਰ ਕਰਦੇ ਰਹੀਏ ਕਿ ਸਾਡੇ ਬੱਚਿਆਂ ਨੂੰ ਇਹੋ ਜਿਹੀ ਭਟਕਣਾ ਵਾਲੇ ਹਾਲਾਤਾਂ ਵਿਚੋਂ ਨਾ ਨਿਕਲਣਾ ਪਵੇ। ਜੇ ਕਿਤੇ ਇਹੋ ਜਿਹੀ ਸਮੱਸਿਆ ਆ ਵੀ ਜਾਵੇ ਤਾਂ ਵੀ ਹੇ ਵਾਹਿਗੁਰੂ ਜੀ, ਆਪ ਹੀ ਸੁਮੱਤ ਬਖ਼ਸ਼ਣੀ।

ਇਸ ਗੱਲ ਦੀ ਪੂਰੀ ਸੰਭਾਵਨਾ ਹੈ ਕਿ ਇਤਨਾ ਕੁਝ ਕਰਨ ਨਾਲ ਤੁਹਾਡੇ ਬੱਚੇ ਸਹੀ ਰਾਹ ਤੇ ਤੁਰਦੇ ਰਹਿਣਗੇ। ਪਰ ਜੇ ਕਿਸੇ ਕਾਰਨ ਉਹ ਭਟਕ ਵੀ ਜਾਣ ਤਾਂ ਇਸ ਭਟਕਣ ਵਾਲੇ ਰਾਹ ਤੋਂ ਵਾਪਸ ਨਾ ਵੀ ਮੁੜਨ, ਤਦ ਵੀ ਉਨ੍ਹਾਂ ਨਾਲ ਸੰਪਰਕ ਅਤੇ ਬੋਲਚਾਲ ਲਗਾਤਾਰ ਬਣਾਈ ਰੱਖਣਾ ਚਾਹੀਦਾ ਹੈ ਅਤੇ ਉਨ੍ਹਾਂ ਨੂੰ ਲਗਾਤਾਰ ਤੇ ਨਿਰੰਤਰ ਸਮਝਾਉਂਦੇ ਰਹਿਣਾ ਚਾਹੀਦਾ ਹੈ ਤਾਂ ਜੋ ਉਨ੍ਹਾਂ ਦੇ ਸਹੀ ਰਾਹ 'ਤੇ ਵਾਪਸ ਪਰਤਨ ਦੇ ਰਾਹ ਖੁੱਲ੍ਹੇ ਰਹਿਣ।

—— 0 ——

# ਗੁਰਦੇਵ ਮਾਤਾ

*ਮਹਿੰਗਾ ਸਿੰਘ 'ਕਲਸੀ'*
*94172-17387*

ਗੁਰਬਾਣੀ ਵਿੱਚ ਮਾਂ ਦੀ ਮਹੱਤਤਾ ਨੂੰ ਦਰਸਾਉਂਦਿਆਂ ਲਿਖਿਆ ਹੈ ਕਿ "ਗੁਰਦੇਵ ਮਾਤਾ ਗੁਰਦੇਵ ਪਿਤਾ ਸੁਆਮੀ ਪ੍ਰਮੇਸੁਰਾ॥ (ਗਉੜੀ ਮਹਲਾ 5, ਅੰਗ 250) ਭਾਵ ਇਹ ਕਿ ਇਨਸਾਨ ਲਈ ਸਭ ਤੋਂ ਵੱਡਾ ਗੁਰੂ ਮਾਤਾ ਹੈ। ਮਾਤਾ ਹੀ ਮਹਾਨਤਾ ਹੈ ਕਿ ਉਹ ਬੱਚੇ ਨੂੰ ਆਪਣੇ ਪੇਟ ਵਿੱਚ ਪਾਲਦੀ ਹੈ। ਬੱਚਾ ਉਥੇ ਆਪਣੀ ਮਾਂ ਦਾ ਖੂਨ ਪੀ ਕੇ ਗੁਜ਼ਾਰਾ ਕਰਦਾ ਹੈ। ਪੈਦਾ ਹੋਣ ਤੋਂ ਬਾਅਦ ਮਾਂ ਹੀ ਉਸ ਨੂੰ ਅਕਾਲ ਪੁਰਖ ਵਲੋਂ ਮਿਲੇ ਦੁੱਧ ਨੂੰ ਪਿਲਾ ਕੇ ਜੀਵਨ ਦਾਨ ਦਿੰਦੀ ਹੈ। ਜਿਹੜੇ ਬੱਚੇ ਕਾਫੀ ਸਮੇਂ ਤਕ ਆਪਣੀ ਮਾਂ ਦਾ ਦੁੱਧ ਪੀਂਦੇ ਹਨ ਉਨ੍ਹਾਂ ਨੂੰ ਰੋਗ ਘੱਟ ਲੱਗਦੇ ਹਨ। ਅੱਜ ਸਾਇੰਸ ਨੇ ਵੀ ਇਹ ਸਿੱਧ ਕੀਤਾ ਹੈ ਕਿ ਮਾਂ ਦਾ ਦੁੱਧ ਬੱਚੇ ਲਈ ਅੰਮ੍ਰਿਤ ਹੈ। Breast Feeding ਤੇ ਅਜਕਲ ਜ਼ਿਆਦਾ ਜ਼ੋਰ ਦਿੱਤਾ ਜਾਂਦਾ ਹੈ।

ਬੱਚੇ ਦੇ ਜੰਮਣ ਤੋਂ ਬਾਅਦ ਕੇਵਲ ਮਾਤਾ ਹੀ ਹੁੰਦੀ ਹੈ ਜੋ ਬੱਚੇ ਦੀ ਸਾਂਭ ਸੰਭਾਲ ਕਰਦੀ ਹੈ। ਬੱਚੇ ਆਪ ਤਾਂ ਕੁਝ ਵੀ ਕਰਨ ਤੋਂ ਅਸਮਰਥ ਹੁੰਦਾ ਹੈ। ਮਾਂ ਬੱਚੇ ਦੇ ਸਰੀਰ ਨੂੰ ਸਾਫ ਸੁਥਰਾ ਰੱਖਦੀ ਹੈ। ਉਸ ਦੇ ਭੋਜਨ ਦਾ ਪ੍ਰਬੰਧ ਕਰਦੀ ਹੈ। ਤੋਤਲੀਆਂ ਗੱਲਾਂ ਕਰਕੇ ਜਿਥੇ ਬੱਚੇ ਦਾ ਮਨ ਪ੍ਰਚਾਵਾ ਕਰਦੀ ਹੈ। ਉਥੇ ਉਸ ਨੂੰ ਬੋਲਣਾ ਵੀ ਸਿਖਾਉਂਦੀ ਹੈ। ਮਾਂ ਕਦੀ ਵੀ ਨਹੀਂ ਚਾਹੁੰਦੀ ਕਿ ਉਸ ਦਾ ਪੁੱਤਰ ਰੋਵੇ, ਹਮੇਸ਼ਾਂ ਹੱਸਦਾ ਹੀ ਵੇਖਣਾ ਲੋੜਦੀ ਹੈ। ਰੋਣ ਵੇਲੇ ਬੱਚੇ ਨੂੰ ਦੁੱਧ ਪਿਆ ਕੇ ਲੋਰੀ ਸੁਣਾ ਕੇ ਚੁੱਪ ਕਰਾਉਂਦੀ ਹੈ।

ਬੱਚਾ ਜ਼ਿਆਦਾ ਸ਼ਰਾਰਤਾਂ ਕਰੇ ਤਾਂ ਮਾਂ ਬੱਚੇ ਨੂੰ ਝਿੜਕ ਵੀ ਮਾਰਦੀ ਹੈ ਪਰ ਉਸ ਦੀ ਝਿੜਕ ਵਿੱਚ ਕਦੀ ਵੀ ਗੁੱਸਾ ਨਹੀਂ ਹੁੰਦਾ ਸਗੋਂ ਉਸ ਵਿੱਚ ਵੀ ਬੱਚੇ ਲਈ ਭਲਾਈ ਹੀ ਛੁਪੀ ਹੋਈ ਹੁੰਦੀ ਹੈ। ਇਸੇ ਲਈ ਤਾਂ ਸਿਆਣੇ ਆਖਦੇ ਹਨ ਕਿ "ਮਾਂ ਦੀਆਂ ਗਾਲਾਂ ਦੁੱਧ ਘਿਉ ਦੀਆਂ ਨਾਲਾਂ।" ਮਾਂ ਬੱਚੇ ਨੂੰ ਮਾੜਿਆਂ ਕੰਮਾਂ ਤੋਂ ਰੋਕ ਕੇ ਜਿਹੜੇ ਕੰਮ ਸਮਾਜ ਨੂੰ ਜਾਂ ਮਾਂ ਨੂੰ ਚੰਗੇ ਲੱਗਦੇ ਹਨ ਉਨ੍ਹਾਂ ਵੱਲ ਤੋਰਦੀ ਹੈ। ਮਾਂ ਦੀ ਗੋਦੀ ਵਿਚੋਂ ਹੀ ਸਿਖਿਆ ਲੈ ਕੇ ਭਗਤ ਤੇ ਸੂਰਮੇਂ ਬਣਦੇ ਹਨ। ਬਾਬਾ ਸ਼ੇਖ ਫਰੀਦ ਦੀ ਮਾਂ ਉਸ ਨੂੰ ਰੱਬ ਦੀ ਬੰਦਗੀ ਵੱਲ ਲਾਉਣ ਲਈ ਨਮਾਜ ਪੜ੍ਹਨ ਤੇ ਸ਼ੱਕਰ ਦਿਆ ਕਰਦੀ ਸੀ। ਜਿਸ ਦਾ ਸਿੱਟਾ ਇਹ ਨਿਕਲਿਆ ਕਿ ਬਾਬਾ ਫਰੀਦ ਬਹੁਤ ਵੱਡੇ ਸੂਫੀ ਫਕੀਰ ਹੋਏ ਹਨ। ਇਸੇ ਤਰ੍ਹਾਂ ਹੀ ਭਗਤ ਸਰੂ ਨੂੰ ਵੀ ਰੱਬ ਦੀ ਭਗਤੀ ਵੱਲ ਲਾਉਣ ਵਾਲੀ ਉਸ ਦੀ ਮਾਂ ਹੀ ਸੀ।

ਸੰਸਾਰ ਪ੍ਰਸਿੱਧ "ਰੈੱਡ ਕਰਾਸ" ਦਾ ਬਾਨੀ ਸਰ ਹੈਨਰੀ ਡਿਊਨਾ ਸੀ ਜਿਸ ਸਬੰਧੀ ਦਸਿਆ ਜਾਂਦਾ ਹੈ ਕਿ ਉਸ ਦੀ ਨੇਕ ਦਿਲ ਮਾਤਾ ਯਤੀਮ ਬੱਚਿਆਂ ਨੂੰ ਫਲ ਤੇ ਖਾਣ ਪੀਣ ਦਾ ਸਮਾਨ ਦਿਆ ਕਰਦੀ ਸੀ ਇਕ ਦਿਨ ਹੈਨਰੀ ਡਿਊਨਾ ਨੂੰ. ਪਤਾ ਲਗਾ ਤਾਂ ਉਹ ਵੀ ਆਪਣੀ ਮਾਂ ਨਾਲ ਯਤੀਮ ਬੱਚਿਆਂ ਦੀ ਸੇਵਾ ਕਰਨ ਲਗਾ। ਜਿਸ ਦਾ ਸਿੱਟਾ ਅੱਜ ਅਸੀਂ ਸਾਰੀ ਦੁਨੀਆਂ ਵਿੱਚ 'ਰੈੱਡ ਕਰਾਸ' ਸੰਸਥਾ ਵੇਖ ਰਹੇ ਹਾਂ। ਇਹ ਮਾਂ ਦੀ ਸਿਖਿਆ ਹੀ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਦੋ ਛੋਟੇ ਸਾਹਿਬਜ਼ਾਦੇ ਜਦੋਂ ਸੂਬਾ ਸਰਹਿੰਦ ਦੀ ਕੈਦ ਵਿੱਚ ਸਨ ਤਾਂ ਉਸ ਵੇਲੇ ਬਾਬਾ ਜ਼ੋਰਾਵਰ ਸਿੰਘ ਤੇ ਬਾਬਾ ਫ਼ਤਹਿ ਸਿੰਘ ਨੂੰ ਉਨ੍ਹਾਂ ਦੀ ਦਾਦੀ ਮਾਂ ਦੀ ਸਿਖਿਆ ਨੇ ਹੀ ਉਨ੍ਹਾਂ ਨੂੰ ਧਰਮ ਤੇ ਪੱਕੇ ਰਹਿਕੇ ਕੁਰਬਾਨੀ ਲਈ ਪ੍ਰੇਰਿਆ ਸੀ।

ਸੰਸਾਰ ਵਿੱਚ ਜੋ ਸ੍ਰਿਸ਼ਟੀ ਪੈਦਾ ਹੁੰਦੀ ਹੈ ਉਸ ਦੇ ਤਿੰਨ ਤਰੀਕੇ ਹਨ। ਅੰਡਜ, ਜੇਰਜ਼ ਤੇ ...........।ਅੰਡਜ ਤੇ ਜੇਰਜ਼ ਤਰੀਕਿਆਂ ਵਿੱਚ ਮਾਂ ਦਾ ਹੀ ਕੰਮ ਹੈ। ਅੰਡਜ ਭਾਵ ਜੋ ਜੀਵ ਅੰਡਿਆਂ ਰਾਹੀਂ ਪੈਦਾ ਹੁੰਦਾ ਹਨ ਉਨ੍ਹਾਂ ਨੇ ਪੈਦਾ ਹੋਣ ਤੇ ਮਾਂ ਉਨਾਂ ਨੂੰ ਉਸ ਵਕਤ ਤਕ ਦਿੰਦੀ ਰਹਿੰਦੀ ਹੈ ਜਦੋਂ ਤੱਕ

ਉਹ ਆਪਣਾ ਆਪ ਸੰਭਾਲ ਨਹੀਂ ਸਕਦੇ। ਬੱਚਿਆਂ ਉਤੇ ਆਉਣ ਵਾਲੀ ਹਰ ਮੁਸੀਬਤ ਦਾ ਟਾਕਰਾ ਕਰਨ ਲਈ ਜਾਨ ਦੀ ਬਾਜੀ ਤਕ ਲਾ ਦਿੰਦੀ ਹੈ। ਕਈ ਵਾਰੀ ਅਸੀਂ ਵੇਖਦੇ ਹਾਂ ਕਿ ਇਕ ਵੱਡਾ ਨਾਗ ਜਦੋਂ ਘੁੱਗੀ ਜਾਂ ਚਿੜੀਆਂ ਦੇ ਬੱਚੇ ਖਾਣ ਲਈ ਆਉਂਦਾ ਹੈ ਤਾਂ ਘੁੱਗੀ ਜਾਂ ਚਿੱੜੀ ਉਸ ਦੇ ਪਿਛੇ ਪੈ ਜਾਂਦੀ ਹੈ ਤੇ ਬੜੀ ਦੂਰ ਤਕ ਭਜਾ ਦਿੰਦੀ ਹੈ। ਇਸੇ ਤਰ੍ਹਾਂ ਹੀ ਮੁਰਗੀ ਦੇ ਚੂਚਿਆਂ ਨੂੰ ਜਦੋਂ ਇਲ ਆਦਿ ਜਾਨਵਰ ਝਪਟਾ ਮਾਰਦਾ ਹੈ ਤਾਂ ਮੁਰਗੀ ਆਪਣੀ ਜਾਨ ਦੀ ਪ੍ਰਵਾਹ ਨਾ ਕਰਦੀ ਹੋਈ ਵੀ ਬੱਚੇ ਬਚਾਉਣ ਦਾ ਯਤਨ ਕਰਦੀ ਹੈ।

ਜੇਰਜ਼ ਤੋਂ ਭਾਵ ਹੈ ਕਿ ਜੋ ਜੀਵ ਸਿਧੇ ਹੀ ਮਾਂ ਦੇ ਪੇਟ ਵਿਚੋਂ ਨਿਕਲਦੇ ਹਨ। ਇਨ੍ਹਾਂ ਵਿੱਚ ਇਨਸਾਨ, ਪਸ਼ੂ ਅਤੇ ਦੂਸਰੇ ਜਾਨਵਰ ਹਨ। ਇਹ ਜੀਵ ਜੰਮਣ ਉਪਰੰਤ ਆਪਣੀ ਮਾਂ ਦੇ ਦੁੱਧ ਤੇ ਹੀ ਨਿਰਭਰ ਹੁੰਦੇ ਹਨ। ਬੱਚੇ ਦੀ ਰਾਖੀ ਲਈ ਕਈ ਵਾਰ ਮਾਂ ਬੜਾ ਭਿਆਨਕ ਰੂਪ ਧਾਰ ਲੈਂਦੀ ਹੈ। ਕਈ ਵਾਰ ਹਿਰਨੀ ਆਪਣੇ ਬੱਚੇ ਦੀ ਰਾਖੀ ਲਈ ਖੂਨਖਾਰ ਸ਼ੇਰ ਦਾ ਮੁਕਾਬਲਾ ਵੀ ਕਰ ਲੈਂਦੀ ਹੈ ਭਾਵੇਂ ਕਿ ਉਸ ਨੂੰ ਪਤਾ ਹੁੰਦਾ ਹੈ ਕਿ ਉਹ ਸ਼ੇਰ ਦਾ ਮੁਕਾਬਲਾ ਨਹੀਂ ਕਰ ਸਕਦੀ ਪਰ ਫਿਰ ਵੀ ਆਪਣੇ ਬੱਚੇ ਦੀ ਜ਼ਿੰਦਗੀ ਲਈ ਆਪਣੀ ਜਾਨ ਦੀ ਬਾਜੀ ਤਕ ਲਗਾ ਦਿੰਦੀ ਹੈ।

ਬੱਚੇ ਦੇ ਸ਼ਗਨ ਜੋ ਮਾਂ ਮਨਾਉਂਦੀ ਹੈ ਹੋਰ ਕੋਈ ਨਹੀਂ ਮਨਾ ਸਕਦਾ ਜਿਵੇਂ ਪੜ੍ਹਾਈ ਵਿੱਚ ਚੰਗੇ ਨੰਬਰ ਲੈਣ, ਨੌਕਰੀ ਤੇ ਲੱਗਣ, ਸਗਾਈ, ਵਿਆਹ ਦੇ ਸਾਰੇ ਸ਼ਗਨ ਆਦਿ ਮਾਂ ਦਾ ਸੀਨਾ ਫੂਲ ਜਾਂਦਾ ਹੈ। ਖੁਸ਼ੀ ਵਿੱਚ ਉਸ ਦਾ ਪੈਰ ਵੀ ਭੂੰਏ ਨਹੀਂ ਲਗਦਾ। ਕਹਿੰਦੇ ਹਨ ਕਿ ਕਿਸੇ ਬੱਚੇ ਨੇ ਆਪਣੇ ਪਿਆਰ ਦੀ ਖਾਤਰ ਆਪਣੀ ਮਾਂ ਦਾ ਕਲੇਜਾ ਕੱਢ ਕੇ ਆਪਣੀ ਪ੍ਰੇਮਕਾ ਨੂੰ ਦੇਣ ਲਈ ਲੈ ਜਾ ਰਿਹਾ ਸੀ ਤਾਂ ਉਹ ਬੱਚਾ ਰਸਤੇ ਵਿੱਚ ਠੇਡਾ ਲੱਗਣ ਕਾਰਨ ਡਿੱਗ ਪਿਆ ਅਤੇ ਅਚਾਨਕ ਉਸ ਦੇ ਮੂੰਹ ਵਿਚੋਂ ਮਾਂ ਸ਼ਬਦ ਨਿਕਲਿਆ । ਉਸ ਦੀ ਮੁੱਠੀ ਵਿਚੋਂ ਅਤੇ ਅਚਾਨਕ ਉਸ ਦੇ ਮੂੰਹ ਵਿੱਚੋਂ ਮਾਂ ਸ਼ਬਦ ਨਿਕਲਿਆ ਉਸ ਦੀ ਮਾਂ ਦਾ ਕਲੇਜਾ ਬੋਲਿਆ ਕਿ ਪੁੱਤਰ ਤੈਨੂੰ ਸੱਟ ਤਾਂ ਨਹੀਂ ਲੱਗੀ? ਕਈ ਵਾਰੀ ਮਾਂ ਬੱਚੇ ਦੀ ਜਿੱਦ ਪੂਰੀ ਕਰਨ ਖਾਤਰ ਆਪਣੇ ਪਤੀ ਜਾਂ ਰਿਸ਼ਤੇ ਦਾਰਾਂ ਤੋਂ ਝਿੜਕਾਂ ਵੀ ਖਾਂਦੀ ਹੈ ਪਰ ਗੱਲ ਬੱਚੇ ਵੱਲ ਦੀ ਹੀ ਕਰੇਗੀ। ਬਾਣੀ ਵਿੱਚ ਵੀ ਲਿਖਿਆ ਹੈ, "ਜੈਸਾ ਬਾਲਕੁ ਭਾਇ ਸੁਭਾਈ ਲਖ ਅਪਰਾਧ ਕਮਾਵੈ॥ ਕਰਿ ਉਪਦੇਸੁ ਝਿੜਕੇ ਬਹੁ ਭਾਤੀ ਬਹੁੜ ਪਿਤਾ ਗਲਿ ਲਾਵੈ॥ ਪਿਛਲੇ ਅਉਗੁਣ ਬਖਸਿ ਲਏ ਪ੍ਰਭੁ ਆਗੈ ਮਾਰਗਿ ਪਾਵੈ॥2॥ (ਸੋਰਿਠ ਮ:5 ਅੰਗ 624)

ਜੇ ਕਰ ਉਹੀ ਬੱਚਾ ਜਿਸ ਲਈ ਉਸ ਨੇ ਆਪਣੀ ਕੀਮਤੀ ਜਿੰਦਗੀ ਕੁਰਬਾਨ ਕੀਤੀ ਹੋਈ ਹੁੰਦੀ ਹੈ ਆਪਣੀ ਖੁਦਗਰਜ਼ੀ ਕਾਰਨ ਮਾਂ ਵਲੋਂ ਮੁੱਖ ਮੋੜ ਲਵੇ ਤਾਂ ਮਾਂ ਦੇ ਦਿਲ ਤੇ ਕੀ ਬੀਤਦੀ ਹੋਵੇਗੀ। ਮਾਂ ਨੇ ਸਰਦੀ ਦੀ ਠੰਢ ਵਿੱਚ ਬੱਚੇ ਨੂੰ ਸੁੱਕੇ ਥਾਂ ਆਪ ਗਿੱਲੇ ਥਾਂ ਪੈ ਕੇ ਪਾਲਿਆ ਹੁੰਦਾ ਹੈ ਜੇ ਕਰ ਉਹੀ ਬੱਚਾ ਆਪਣੀ ਐਸ਼ ਪ੍ਰਸਤੀ ਕਾਰਨ ਮਾਂ-ਬਾਪ ਨੂੰ ਆਪਣੇ ਉਤੇ ਭਾਰ ਸਮਝਣ ਲਗ ਜਾਵੇ ਤਾਂ ਉਸ ਮਾਂ ਦਾ ਦਿਲ ਹੀ ਜਾਣਦਾ ਹੈ ਕਿ ਉਸ ਤੇ ਉਸ ਵੇਲੇ ਕੀ ਬੀਤਦੀ ਹੈ।

ਮੁਸਲਿਮ ਸ਼ਰ੍ਹਾ ਵਿੱਚ ਹਰ ਮੁਸਲਮਾਨ ਨੂੰ ਹੱਜ ਕਰਨਾ ਲਾਜ਼ਮੀ ਹੈ ਪਰ ਉਥੇ ਵੀ ਕਹਿੰਦੇ ਹਨ ਕਿ ਜਿਸ ਦਾ ਮਾਂ-ਪਿਉ ਜੀਉਂਦਾ ਹੈ ਉਹ ਉਸ ਦੀ ਸੇਵਾ ਕਰੇ ਉਸ ਨੂੰ ਹੱਜ ਕਰਨ ਦੀ ਲੋੜ ਨਹੀਂ ਹੈ। ਸਿੱਖ ਧਰਮ ਵਿੱਚ ਵੀ ਭਾਈ ਗੁਰਦਾਸ ਜੀ ਨੇ ਲਿਖਿਆ ਹੈ ਕਿ ਮਾਂ-ਬਾਪ ਦੀ ਸੇਵਾ ਛਡ ਕੇ ਜਿੰਨੇ ਮਰਜ਼ੀ ਜਪ ਤਪ ਕਰੋ, ਤੀਰਥਾਂ ਤੇ ਇਸ਼ਨਾਨ ਕਰ ਲਵੋ, ਭਜਨ ਬੰਦਗੀ ਕਰ ਲਵੋ, ਕਿਸੇ ਕੰਮ ਨਹੀਂ ਹੈ। ਮਾਂ-ਬਾਪ ਦੀ ਸੇਵਾ ਹੀ ਰੱਬ ਦੀ ਸੇਵਾ ਹੈ।

ਮਾਂ ਦੀ ਕੁਰਬਾਨੀ ਤੇ ਬੱਚੇ ਲਈ ਤਿਆਗ ਵਲ ਵੇਖ ਕੇ ਹੀ ਪ੍ਰਮਾਤਮਾ ਨੇ ਵੀ ਕਈ ਵਾਰ ਅਤਵਾਰ ਧਾਰ ਕੇ ਮਾਂ ਦੀ ਗੋਦੀ ਦਾ ਨਿੱਘ ਮਾਣਿਆ ਹੈ। ਮਾਂ ਦੀ ਗੋਦੀ ਇਕ ਅਜਿਹਿਆ ਸੁਰਗ ਦਾ ਝੂਟਾ ਹੈ ਕਿ ਜਿਥੇ ਬੱਚੇ ਨੂੰ ਕੋਈ ਫਿਕਰ ਨਹੀਂ ਬਿਨਾ ਕਿਸੇ ਕੰਮ ਕਾਰ ਕੀਤਿਆਂ ਹਰ ਚੀਜ ਸਮੇਂ ਸਿਰ ਮਿਲ ਜਾਂਦੀ ਹੈ। ਇਸੇ ਲਈ ਹੀ ਆਖਿਆ ਜਾਂਦਾ ਹੈ ਕਿ ਮਾਂ ਦੇ ਚਰਨਾਂ ਵਿੱਚ ਹੀ ਸੁਰਗ ਹੈ। ਪ੍ਰੋ: ਮੋਹਨ ਸਿੰਘ ਨੇ ਲਿਖਿਆ ਹੈ:

**ਮਾਂ ਜਿਹਾ ਘਣ ਛਾਵਾਂ ਬੂਟਾ, ਮੈਨੂੰ ਨਜ਼ਰ ਨਾ ਆਵੇ।**
**ਲੈ ਕੇ ਜਿਸ ਤੋਂ ਛਾਂ ਉਧਾਰੀ, ਰੱਬ ਨੇ ਸੁਰਗ ਬਣਾਏ।**
**ਬਾਕੀ ਕੁਲ ਦੁਨੀਆਂ ਦੇ ਬੂਟੇ, ਜੜ ਸੁਕਿਆ ਮੁਰਝਾਵੇ।**
**ਐਪਰ ਫੁਲ ਦੇ ਮੁਰਝਾਇਆਂ, ਇਹ ਬੂਟਾ ਸੁੱਕ ਜਾਵੇ।**

—0—

# ਕਿੱਥੇ ਡੁੱਬ ਗਏ ਪੰਜਾਬ ਦੇ ਪੰਜ ਦਰਿਆ



*ਪ੍ਰੋ: ਹਮਦਰਦਵੀਰ ਨੌਸ਼ਹਿਰਵੀ*
*94638-08697*

ਪਾਣੀ ਹੀ ਜੀਵਨ ਹੈ। ਪਾਣੀ ਤੋਂ ਬਿਨ੍ਹਾਂ ਕੁਝ ਵੀ ਨਹੀਂ। ਨਾ ਮਨੁੱਖ, ਨਾ ਪਸ਼ੂ, ਨਾ ਬਨਸਪਤੀ। ਪਾਣੀ ਦੀ ਹਰ ਪਲ ਸਾਨੂੰ ਲੋੜ ਪੈਂਦੀ ਹੈ-ਪੀਣ, ਪਕਾਣ, ਨਹਾਣ, ਧੋਣ, ਉਪਜ ਲਈ ਪਾਣੀ ਦੀ ਲੋੜ ਪੈਂਦੀ ਹੈ। ਗੁਰੂ ਅਰਜਨ ਦੇਵ ਜੀ ਫਰਮਾਉਂਦੇ ਹਨ, 'ਬਿਨ ਜਲ ਦੇ ਪਿਆਸ ਨ ਜਾਏ' (ਅੰਗ 1420), ਪਾਉਣ ਪਾਣੀ ਦੀ ਇਹ ਦੇਹ ਸਰੀਰ (ਅੰਗ 1172) ਸੰਸਾਰ ਦਾ 97 ਪ੍ਰਤੀਸ਼ਤ ਪਾਣੀ ਖਾਰਾ ਹੈ। ਪੀਣ ਯੋਗ ਨਹੀਂ। ਸਿਰਫ .007 ਪ੍ਰਤੀਸ਼ਤ ਪਾਣੀ ਹੀ ਪੀਣ ਯੋਗ ਹੈ। ਮਨੁੱਖੀ ਸਰੀਰ ਵਿੱਚ 75 ਪ੍ਰਤੀਸ਼ਤ ਪਾਣੀ ਹੁੰਦਾ ਹੈ। ਬਾਬਾ ਫਰੀਦ ਜੀ ਕਹਿੰਦੇ ਨੇ-'ਸਾਢੇ ਤ੍ਰੈ ਮਣ ਦੇਹੁਰੀ ਚਲੈ ਪਾਣੀ ਅੰਨਿ। ਆਇਓ ਬੰਦਾ ਦੁਨੀਆ ਵਿਚਿ ਵਤਿ ਆਸੂਣੀ ਬਨਿ।

ਭਾਰਤ ਵਿੱਚ ਜਲ-ਭੰਡਾਰ ਤੇਜ਼ੀ ਨਾਲ ਸੁੱਕ ਰਹੇ ਹਨ। ਦੇਸ਼ ਵਿੱਚ ਜਲ ਭੰਡਾਰਾਂ ਵਿੱਚ ਕੇਵਲ 71 ਪ੍ਰਤੀਸ਼ਤ ਪਾਣੀ ਬਾਕੀ ਹੈ। ਪੰਜਾਬ ਵਿੱਚ ਤਿੰਨ ਡੈਮਾਂ ਵਿੱਚ ਪਿਛਲੇ ਸਾਲ ਨਾਲੋਂ ਪਾਣੀ ਬਹੁਤ ਘੱਟ ਹੈ। ਭਾਖੜਾ ਡੈਮ ਦਾ ਪਾਣੀ ਪੱਧਰ 100 ਫੁੱਟ ਹੇਠਾਂ ਡਿੱਗਿਆ ਹੈ। ਪੌਂਗ ਡੈਮ ਤੇ ਥੀਨ ਡੈਮ ਵਿੱਚ ਪਾਣੀ ਦਾ ਪੱਧਰ ਘਟਿਆ ਹੈ।

ਪੰਜਾਬ ਵਿੱਚ ਧਰਤੀ ਹੇਠਲਾ ਪਾਣੀ ਹੋਰ ਹੇਠਾਂ ਜਾਈ ਜਾ ਰਿਹਾ ਹੈ। ਪਹਿਲਾਂ ਪੰਜ ਹਾਰਸ ਪਾਵਰ ਦੀ ਮੋਟਰ ਨਾਲ ਸਰ ਜਾਂਦਾ ਸੀ। ਹੁਣ 15 ਹਾਰਸ ਪਾਵਰ ਦੀ ਮੋਟਰ ਨਾਲ ਵੀ ਨਹੀਂ ਸਕਦਾ। ਪਿਛਲੇ ਕਈ ਸਾਲਾਂ ਤੋਂ ਵੱਡੇ ਜ਼ਿਮੀਦਾਰਾਂ ਨੂੰ ਮੁਫ਼ਤ ਬਿਜਲੀ ਦਿੱਤੀ ਜਾ ਰਹੀ ਹੈ। ਲੋੜ ਤੋਂ ਵੱਧ ਟਿਊਬਵੈਲ ਚਲਦੇ ਹਨ। ਕੋਠੀ ਵਿਚਲੇ ਏ.ਸੀ., ਹੀਟਰ, ਟੋਕਾ ਆਦਿ ਵੀ ਮੁਫਤ ਬਿਜਲੀ ਦੇ ਖਾਤੇ ਵਿੱਚ ਪਾ ਦਿੱਤੇ ਜਾਂਦੇ ਹਨ। ਬਿਜਲੀ ਫਰੀ ਹੋਣ ਕਰਕੇ, ਪਾਣੀ ਦੀ ਦੁਰਵਰਤੋਂ ਅਕਸਰ ਹੁੰਦੀ ਹੈ। ਭਾਈ ਗੁਰਦਾਸ ਜੀ ਲਿਖਦੇ ਹਨ:

ਧਰਤੀ ਪੈਰਾਂ ਹੇਠ ਹੈ, ਧਰਤੀ ਹੇਠ ਵਸੰਦਾ ਪਾਣੀ,
ਪਾਣੀ ਚਲੇ ਨੀਵਾਣ ਨੋ ਨਿਰਮਲ ਸੀਤਲ ਸੁਧ ਪਰਾਣੀ।

ਧਰਤੀ ਹੇਠਲੇ ਪਾਣੀ ਘੱਟ ਹੀ ਨਹੀਂ ਰਹੇ, ਪ੍ਰਦੂਸ਼ਤ ਵੀ ਹੋ ਰਹੇ ਹਨ। ਦਰਿਆ, ਨਦੀਆਂ, ਨਾਲਿਆਂ, ਰੋਹੀਆਂ ਵਿੱਚ ਗੰਦਾ ਪ੍ਰਦੂਸ਼ਤ ਪਾਣੀ ਵਹਾਇਆ ਜਾ ਰਿਹਾ ਹੈ। ਪਾਣੀ ਹੁਣ ਪੀਣ ਯੋਗ ਨਹੀਂ ਰਹੇ।

ਝੋਨੇ ਦੀ ਪਰਾਲੀ ਤੇ ਕਣਕ ਦਾ ਨਾੜ ਸਾੜਿਆ ਜਾਂਦਾ ਹੈ। ਦੋਸਤ ਜੀਵ ਜੰਤੂ ਮਰ ਜਾਂਦੇ ਹਨ। ਨੇੜੇ ਦੇ ਰੁੱਖ ਸੜ ਜਾਂਦੇ ਹਨ। ਕਈ ਵਾਰ ਨੇੜੇ ਦੇ ਜੰਗਲ ਨੂੰ ਅੱਗ ਲੱਗ ਜਾਂਦੀ ਹੈ। ਧਰਤੀ ਹੇਠਲੇ ਪਾਣੀ ਦੇ ਸੋਮੇਂ ਵੀ ਪ੍ਰਭਾਵਿਤ ਹੁੰਦੇ ਹਨ। ਪਿੰਡ ਦੇ ਛੱਪੜ, ਟੋਭੇ ਨੇੜੇ ਦੇ ਘਰਾਂ ਨੇ ਮੱਲ ਲੈ ਹਨ। ਬਚਦੇ ਛੱਪੜਾਂ ਦੀ ਸਫਾਈ ਨਹੀਂ ਕੀਤੀ ਜਾਂਦੀ। ਛੱਪੜ ਡੂੰਘੇ ਕੀਤੇ ਜਾਣ ਤਾਂ ਬਾਰਸ਼ ਤੇ ਘਰਾਂ ਦਾ ਪਾਣੀ ਧਰਤੀ ਹੇਠਾਂ ਜੀਰੇ। ਲੋੜ ਤੋਂ ਵੱਧ ਤਾਂ ਕੀਟਨਾਸ਼ਕ ਤੇ ਨਦੀਨਨਾਸ਼ਕ ਦਵਾਈਆਂ ਦੀ ਵਰਤੋਂ ਵਾਤਾਵਰਣ ਉੱਤੇ ਨਾਕਾਰਾਤਮਕ ਪ੍ਰਭਾਵ ਪਾਉਂਦੀ ਹੈ। ਹਵਾ, ਪਾਣੀ, ਮਿੱਟੀ ਪ੍ਰਦੂਸ਼ਤ ਹੋ ਰਹੇ ਹਨ। ਜਲ, ਜੰਗਲ, ਜ਼ਮੀਨ ਉਤੇ ਪੈ ਰਹੇ ਮਾੜੇ ਪ੍ਰਭਾਵ ਜ਼ਿੰਦਗੀ ਉਤੇ ਮਾੜਾ ਅਸਰ ਪਾ ਰਹੇ ਹਨ। ਸੁੱਕੀ ਧਰਤੀ ਵਿੱਚ ਪਾਇਆ ਬੀਜ ਕਦੀ ਨਹੀਂ ਉੱਗਦਾ। ਗਲੋਬਲ ਵਾਰਮਿੰਗ ਕਰਕੇ ਧਰਤੀ ਦੀ ਤਪਸ਼ ਵੱਧ ਰਹੀ ਹੈ। ਗਲੇਸ਼ੀਅਰ ਪਿਘਲ ਰਹੇ ਹਨ। ਔੜ ਮਹੀਨਿਆਂ ਵਿੱਚ ਪਾਣੀ ਦੀ ਸਮੱਸਿਆ ਗੰਭੀਰ ਹੋ ਜਾਵੇਗੀ। ਪਹਾੜਾਂ ਉੱਤੇ ਹਰਿਆਲੀ ਘਟ ਜਾਵੇਗੀ। ਕੁਦਰਤ ਦੇ ਖ਼ੂਬਸੂਰਤ ਰੰਗ ਫਿੱਕੇ ਪੈ ਜਾਣਗੇ। ਪਸ਼ੂ, ਪੰਛੀ ਰੁੱਸ ਜਾਣਗੇ। "ਵਿਸਮਾਦ ਧਰਤੀ, ਵਿਸਮਾਦ ਪਾਣੀ" ਆਕਰਸ਼ਤ ਨਹੀਂ ਰਹਿਣਗੇ।

ਪ੍ਰਦੂਸ਼ਤ ਪਾਣੀ ਬੀਮਾਰੀਆਂ ਦਾ ਘਰ ਹੈ। ਸੰਯੁਕਤ ਰਾਸ਼ਟਰ ਦੀ ਰਿਪੋਰਟ ਅਨੁਸਾਰ ਸੰਸਾਰ ਦਾ ਹਰ ਛੇਵਾਂ ਵਿਅਕਤੀ ਸਾਫ ਪਾਣੀ ਤੋਂ ਵਾਂਜਾ ਹੋ ਜਾਵੇਗਾ। ਸੰਸਾਰ ਦੇ 2.5 ਅਰਬ ਲੋਕਾਂ ਨੂੰ ਪੀਣ ਵਾਲਾ ਸ਼ੁੱਧ ਪਾਣੀ ਨਸੀਬ ਨਹੀਂ ਹੋਵੇਗਾ। 2023 ਤੱਕ ਸੰਸਾਰ ਦੀ ਅੱਧੀ ਆਬਾਦੀ ਵਾਲੇ

ਇਲਾਕੇ ਪਾਣੀ ਦੀ ਥੁੜ ਨਾਲ ਜੂਝ ਰਹੇ ਹੋਣਗੇ। ਬਹੁਤ ਸਾਰੇ ਦਰਿਆ, ਸਮੁੰਦਰ ਤਕ ਨਹੀਂ ਪਹੁੰਚ ਸਕਣਗੇ। ਰਾਹ ਵਿੱਚ ਖੁਸ਼ਕ ਹੋ ਜਾਣਗੇ।

ਭਾਰਤ ਸਰਕਾਰ ਦੀ ਹਾਲੀਆ ਰਿਪੋਰਟ ਅਨੁਸਾਰ 14 ਪ੍ਰਾਂਤ, 256 ਜ਼ਿਲ੍ਹੇ, 33.6 ਕਰੋੜ ਲੋਕ ਸੋਕਾ ਗ੍ਰਸਿਤ ਹਨ।

ਬਿਨਾਂ ਪਾਣੀ ਤੋਂ ਬਨਸਪਤੀ ਹਰੀ ਨਹੀਂ ਰਹਿ ਸਕਦੀ।

"ਪਹਿਲਾਂ ਪਾਣੀ ਜੀਓ ਹੈ, ਜਿਤੁ ਹਰਿਆ ਸਭੁ ਕੋਈ"-ਅੰਗ 472

'ਜਲ ਬਿਨੁ ਸਾਖ ਕੁਮਲਾਵਤੀ ਉਪਜੇ ਨਾਹੀ ਦਾਮ....

ਹਰੇ ਭਰੇ ਜੰਗਲ, ਖੂਬਸੂਰਤ ਬਿਰਖ, ਲਹਿਲਹਾਂਦੀਆਂ ਫਸਲਾਂ, ਮੁਸਕਰਾਂਦੀ ਹਰਿਆਵਲ, ਪਾਣੀ ਦੀ ਬਦੌਲਤ ਹੀ ਹੈ। ਪਾਣੀ ਹੀ ਪਾਲਣਹਾਰ ਹੈ। ਪਿਤਾ ਹੈ-"ਪਾਣੀ ਪਿਤਾ ਜਗਤ ਕਾ, ਫਿਰਿ ਪਾਣੀ ਸਭੁ ਖਾਇ" (ਅੰਗ 1420)

"ਪਵਣ ਗੁਰੂ ਪਾਣੀ ਪਿਤਾ ਮਾਤਾ ਧਰਤੁ ਮਹਤੁ" (ਅੰਗ 8)

"ਪਾਉਣ ਪਾਣੀ ਦੀ ਇਹ ਦੇਹ ਸਰੀਰਾ" (ਅੰਗ 1172)

ਵਧ ਰਹੀ ਆਬਾਦੀ, ਵਧ ਰਿਹਾ ਸ਼ਹਿਰੀਕਰਨ, ਉਦਯੋਗੀਕਰਨ ਕਰਕੇ ਪ੍ਰਦੂਸ਼ਨ ਵਧ ਰਿਹਾ ਹੈ। ਕੁਦਰਤੀ ਵਸੀਲਿਆਂ ਦੀ ਤੇਜ਼ੀ ਨਾਲ ਬਰਬਾਦੀ ਹੋ ਰਹੀ ਹੈ। ਚਾਰ ਮਾਰਗੀ, ਛੇ ਮਾਰਗੀ ਸੜਕਾਂ ਬਣਦੀਆਂ ਹਨ। ਲੱਖਾਂ ਬਿਰਖ ਕਤਲ ਕਰ ਦਿੱਤੇ ਜਾਂਦੇ ਹਨ। ਨਵੇਂ ਬਿਰਖ ਪੌਦੇ ਲਗਾਏ ਨਹੀਂ ਜਾਂਦੇ। ਜੇ ਲਗਾਏ ਜਾਂਦੇ ਹਨ ਤਾਂ ਸਾਂਭੇ ਨਹੀਂ ਜਾਂਦੇ। ਭੂਮੀ ਮਾਫੀਆ ਨੇ ਹਰ ਖਾਲੀ ਥਾਂ ਮਲ ਲਈ ਹੈ। ਨਵੇਂ ਬਿਰਖ ਪੌਦੇ ਲਾਉਣ ਲਈ ਥਾਂ ਬਹੁਤ ਘੱਟ ਬਚੀ ਹੈ। ਹਰ ਦੇਸ਼ ਵਿੱਚ 33 ਪ੍ਰਤੀਸ਼ਤ ਧਰਤੀ ਰੁੱਖਾਂ ਹੇਠ ਹੋਣੀ ਚਾਹੀਦੀ ਹੈ। ਭਾਰਤ ਵਿੱਚ ਸਿਰਫ 21 ਪ੍ਰਤੀਸ਼ਤ ਧਰਤੀ ਉਤੇ ਹੀ ਜੰਗਲ ਬਚੇ ਹਨ। ਪੰਜਾਬ ਵਿੱਚ ਮਹਿਜ 6 ਪ੍ਰਤੀਸ਼ਤ ਧਰਤੀ ਉੱਤੇ ਹੀ ਜੰਗਲ ਬਚੇ ਹਨ। ਖਨਨ-ਖਣਜ ਮਾਫੀਆ, ਉਦਯੋਗਿਕ ਕੰਪਨੀਆਂ, ਜੰਗਲ ਤਬਾਹ ਕਰ ਰਹੀਆਂ ਹਨ। ਜੇ ਰੁੱਖ ਨਹੀਂ ਤਾਂ ਬੱਦਲਾਂ ਦੀਆਂ ਘਟਾਵਾਂ ਨਹੀਂ, ਬਾਰਸ਼ ਨਹੀਂ। ਪਾਣੀ ਨਹੀਂ। ਸੋਕੇ ਤੇ ਕਾਲ ਨੂੰ ਸੱਦਾ ਹੈ। ਪ੍ਰਸਿੱਧ ਖੇਤੀ ਵਿਗਿਆਨੀ ਐਮ.ਐਸ. ਸਵਾਮੀਨਾਥਨ ਕਹਿੰਦਾ ਹੈ-ਕਿਸਾਨ ਨੂੰ ਉਸ ਦੀ ਜਿਣਸ ਉੱਤੇ ਖਰਚ ਕੱਟ ਕੇ 50 ਪ੍ਰਤੀਸ਼ਤ ਮੁਨਾਫਾ ਦਿੱਤਾ ਜਾਵੇ। ਉਸ ਨੇ ਚਿਤਾਵਨੀ ਦਿੱਤੀ ਹੈ ਕਿ ਜੇ ਝੋਨੇ ਦੀਆਂ ਫਸਲਾਂ ਇਸ ਤਰ੍ਹਾਂ ਹੀ ਪਾਣੀ ਪੀਂਦੀਆਂ ਰਹੀਆਂ ਤਾਂ ਪਾਣੀ ਦੇ ਧਰਤੀ ਹੇਠਲੇ ਸੋਮੇ ਸੁੱਕ ਜਾਣਗੇ। ਫੇਰ ਪਾਣੀ-ਰਹਿਤ ਦੂਰ ਨਹੀਂ।

ਪੰਜਾਬੀ ਦਾ ਨਾਮਵਰ ਕਵੀ ਪ੍ਰੋ: ਪੂਰਨ ਸਿੰਘ ਲਿਖਦਾ ਹੈ:

ਰਾਵੀ ਸੋਹਣੀ ਪਈ ਲਗਦੀ, ਮੈਨੂੰ ਸਤਲੁਜ ਪਿਆਰਾ ਹੈ
ਮੈਨੂੰ ਬਿਆਸ ਪਈ ਖਿਚਦੀ, ਮੈਨੂੰ ਝਨਾਂ ਵਾਂਜਾਂ ਮਾਰਦਾ।

ਹੁਣ ਨਾ ਸਪਤ ਸਿੰਧੂ ਦੇ ਸੱਤ ਦਰਿਆ ਰਹੇ ਹਨ ਅਤੇ ਨਾ ਹੀ ਪੰਜਾਬ ਦੇ ਪੰਜ ਦਰਿਆ ਰਹੇ ਹਨ। ਹੁਣ ਪੰਜਾਬ ਪੰਜ ਆਬ ਨਹੀਂ ਢਾਈ-ਆਬ ਹੈ। ਮੌਜੂਦਾ ਮੌਕਾ-ਪ੍ਰਸਤ, ਕੁਰਸੀ ਭੁੱਖ, ਪਰਿਵਾਰਪ੍ਰਸਤ ਸਿਆਸਤ ਨੇ ਪੰਜਾਬ ਦੇ ਢਾਈ ਦਰਿਆਵਾਂ ਦਾ ਪਾਣੀ ਵੀ ਪੰਜਾਬ ਪਾਸ ਨਹੀਂ ਰਹਿਣ ਦਿੱਤਾ। ਪੰਜਾਬੀ ਬੋਲੀ, ਤੇ ਪੰਜਾਬ ਨੂੰ ਲੰਗੜਾ ਬਣਾ ਦਿੱਤਾ ਹੈ। ਹਰਿਆਣਾ ਤੇ ਹਿਮਾਚਲ ਕੱਟ ਕੇ ਪੰਜਾਬ ਨੂੰ ਅੰਗਹੀਣ ਅਪਾਹਜ ਬਣਾ ਦਿੱਤਾ ਹੈ। ਦਰਿਆਈ ਪਾਣੀ ਆਪ ਬਣਾਏ ਸ਼ਰੀਕਾਂ ਨੂੰ ਦੇਣਾ ਪੈ ਰਿਹਾ ਹੈ। ਸਾਮਰਾਜੀ, ਫਿਰਕੂ ਤੇ ਕੁਰਸੀ ਭੁੱਖੀ ਸਿਆਸਤ ਨੇ 1947 ਵਿੱਚ ਪੰਜਾਬ ਨੂੰ ਦੋ ਟੋਟਿਆਂ ਵਿੱਚ ਚੀਰ ਕੇ ਲਹੂ ਲੁਹਾਣ ਕਰ ਦਿੱਤਾ ਸੀ।

ਬਿਆਸ ਬੇਆਸ ਹੋ ਗਿਆ ਹੈ। ਪਾਣੀ ਪ੍ਰਦੂਸ਼ਤ ਹੈ। ਸੋਹਣੀ ਕੱਚਾ ਘੜਾ ਲੈ ਕੇ ਖੜੀ ਹੈ। ਕਿਵੇਂ ਦਰਿਆ ਵਿੱਚ ਠਿਲ੍ਹੇ। ਪਾਣੀ ਤਾਂ ਥੱਲਾ ਹੀ ਢੱਕਦਾ ਹੈ। ਪਾਰਲੇ ਕਿਨਾਰੇ, ਘੜਕਾ ਚੰਬਾ ਲਾਗੇ, ਮਹੀਂਵਾਲ ਖੜ੍ਹਾ ਉਡੀਕ ਰਿਹਾ ਹੈ।

ਬੰਨਾ ਬੰਨੀ ਨੂੰ ਵਿਆਹ ਕੇ ਲੈ ਆਇਆ ਹੈ। ਜੋੜੀ ਦਰਾਂ ਸਾਹਮਣੇ ਖੜੀ ਹੈ। ਮਾਂ ਸਾਫ ਪਾਣੀ ਕਿਥੋਂ ਲਿਆਵੇ। ਘਰ ਵਿੱਚ ਥੋੜਾ ਜਿਹਾ ਹੀ ਪਾਣੀ ਬਚਿਆ ਹੈ। ਉਹ ਵੀ ਬੇਹਾ ਤੇ ਗੰਦਾ ਹੈ।

ਪਾਣੀ ਵਾਰ ਬੰਨ੍ਹੇ ਦੀਏ ਮਾਏਂ ਬੰਨਾ ਬਾਹਰ ਖੜ੍ਹਾ
ਸੁੱਖਾਂ ਸੁਖਦੀ ਨੂੰ ਇਹ ਦਿਨ ਆਏ, ਬੰਨਾ ਬਾਹਰ ਖੜ੍ਹਾ।

ਗੁਰੂ ਸਾਹਿਬਾਨ ਨੇ ਸ਼ੁਧ ਬਾਉਲੀਆਂ ਬਣਵਾਈਆਂ। ਹੁਣ ਤਾਂ ਬਾਉਲੀਆਂ ਦਾ ਪਵਿੱਤਰ ਪਾਣੀ ਹੀ ਹੇਠਾਂ ਚਲਾ ਗਿਆ ਹੈ।

ਮਨੁੱਖੀ ਸੱਭਿਅਤਾ ਦਰਿਆਵਾਂ ਕੰਢੇ ਹੀ ਉੱਗੀ, ਵਧੀ, ਫਲੀ, ਫੁੱਲੀ, ਫੈਲੀ। ਮਿਸਰ ਦੇ ਪੈਰਾਮਿਡਜ਼, ਮੰਮੀਆਂ, ਨੀਲ ਸੱਭਿਅਤਾ, ਗੰਗਾ ਜਮਨਾ ਸਭਿਅਤਾ, ਸਿੰਧ ਘਾਟੀ ਦੀ ਸਭਿਅਤਾ। ਇਹ ਸਭਿਆਤਾਵਾਂ ਹੁਣ ਖੰਡਿਤ ਹੋ ਰਹੀਆਂ ਹਨ। ਦਰਿਆ ਮੈਲੇ ਹੋ ਗਏ ਹਨ। ਪਾਣੀ ਸੁੱਕ ਰਹੇ ਹਨ।

ਆਉ ! ਜਲ ਸੰਕਟ ਬਾਰੇ ਗੰਭੀਰ ਹੋਈਏ। ਪਾਣੀ ਬਚਾਈਏ।

----- 0 -----

# ਸੱਪ ਤੇ ਮੈਂ



ਪ੍ਰੋ: ਸੁਖਦੇਵ ਸਿੰਘ ਗਰੇਵਾਲ
98140-94094

ਸੱਪਾਂ ਨਾਲ ਮੇਰੀ, ਪਹਿਲੀ ਮੁਲਾਕਾਤ ਬਚਪਨ ਵਿੱਚ ਹੋਈ ਸੀ। ਮੇਰੀ ਭੈਣ ਦਾ ਵਿਆਹ ਸੀ। ਮੈਂ ਕਈ ਦਿਨਾਂ ਤੋਂ ਬੁਖਾਰ ਕਾਰਨ ਕਮਰੇ ਵਿੱਚ ਮੰਜੇ ਤੇ ਪਿਆ ਸੀ। ਮੇਰਾ ਦਿਲ ਬਹਿਲਾਣੇ ਲਈ ਮੇਰੀ ਬੇਬੇ ਮੈਨੂੰ ਵਿਹੜੇ ਵਿੱਚ ਖੁੱਲੇ ਥਾਂ ਲੈ ਆਈ ਤੇ ਪੀੜ੍ਹੀ ਤੇ ਬਿਠਾ ਦਿੱਤਾ। ਜਦੋਂ ਮੈਨੂੰ ਥਕਾਵਟ ਮਹਿਸੂਸ ਹੋਈ ਮੈਂ ਆਪਣੀ ਭੈਣ ਨੂੰ ਕਿਹਾ ਕਿ ਮੈਨੂੰ ਅੰਦਰ ਲੈ ਜਾਓ। ਜਦੋਂ ਮੈਨੂੰ ਪੀੜ੍ਹੀ ਤੋਂ ਉਠਾਇਆ ਗਿਆ ਤਾਂ ਮੇ ਰੇ ਖੱਬੇ ਪੈਰ ਹੇਠੋਂ ਸਪੋਲੀਆਂ ਦੇਖਿਆ ਗਿਆ। ਮੈਨੂੰ ਅੰਦਰ ਲਿਜਾਣ ਤੋਂ ਪਹਿਲਾਂ ਮੇਰੇ ਭਰਾ ਨੇ ਸਪੋਲੀਏ ਨੂੰ ਸਾਂਭਣਾ ਜ਼ਰੂਰੀ ਸਮਝਿਆ। ਉਸ ਨੇ ਡੰਡੇ ਨਾਲ ਸਪੋਲੀਏ ਨੂੰ ਮਾਰ ਦਿੱਤਾ ਤੇ ਫਿਰ ਇਕ ਪਾਸੇ ਜਾ ਕੇ ਟੋਆ ਪੁੱਟ ਲਿਆ ਤੇ ਸਪੋਲੀਏ ਤੇ ਚਿੱਟਾ ਕੱਪੜਾ ਪਾ ਕੇ ਇਕ ਟੋਏ ਵਿੱਚ ਦਬਾ ਦਿੱਤਾ। ਵਿਆਹ ਵਿੱਚ ਸਭ ਨੂੰ ਇਹ ਕਹਿ ਕੇ ਖਬਰਦਾਰ ਕਰ ਦਿੱਤਾ ਕਿ ਸੱਪ ਦੇ ਬੱਚੇ ਹੋਰ ਵੀ ਵੀ ਸਕਦੇ ਹਨ।

ਸੱਪ ਨਾਲ ਦੂਜੀ, ਮੁਲਾਕਾਤ ਸਾਡੇ ਪਿੰਡ ਕੋਲੋਂ ਲੰਘਦੀ, ਨਹਿਰ ਅਬੋਹਰ ਬ੍ਰਾਂਚ ਦੇ ਰਸਤੇ ਵਿੱਚ ਹੋਈ। ਮੈਂ ਸਾਈਕਲ ਤੇ ਸਵਾਰ ਲੁਧਿਆਣੇ ਨੂੰ ਜਾਣਾ ਸੀ। ਖੇਤਾਂ ਤੋਂ ਕੰਢੇ ਤੱਕ ਘਾਹ ਫੂਸ ਹੋਣ ਕਰਕੇ ਰਸਤਾ ਸਾਫ ਦਿਖਾਈ ਨਹੀਂ ਸੀ ਦਿੰਦਾ। ਰਸਤੇ ਦੇ ਵਿੱਚ ਮੋੜ ਤੇ ਡੰਡੀ ਤੇ ਲੁਕਿਆ ਇੱਕ ਕਾਲਾ ਸੱਪ ਦਿਖਾਈ ਦਿੱਤਾ। ਮੈਂ ਇਹ ਗੱਲ ਸੁਣੀ ਹੋਈ ਸੀ ਕਿ ਸੱਪ ਜਦੋਂ ਮਸਤ ਜਾਵੇ ਤਾਂ ਉਹ ਰਸਤੇ ਤੇ ਆ ਜਾਂਦਾ ਹੈ। ਮੈਂ ਘਬਰਾ ਤਾਂ ਗਿਆ ਪਰ ਛੇਤੀ ਛੇਤੀ ਪੈਡਲ ਮਾਰ ਕੇ ਨਹਿਰ ਦੇ ਕੰਢੇ ਤੇ ਪਹੁੰਚ ਗਿਆ। ਸਾਈਕਲ ਤੋਂ ਉੱਤਰ ਕੇ ਦੇਖਿਆ ਤਾਂ ਇਕ ਕਾਲੇ ਰੰਗ ਦਾ ਸੱਪ ਡੰਡੀ ਤੇ ਆਪਣੀ ਸਿਰੀ ਰੱਖ ਸੁੱਤਾ ਪਿਆ ਜਾਪਦਾ ਸੀ। ਕੰਢੇ ਤੇ ਸਾਡੇ ਪਿੰਡ ਦੇ ਤਿੰਨ ਮਜ਼ਦੂਰ ਕੰਮ ਕਰ ਰਹੇ ਸਨ। ਮੈਂ ਉਨ੍ਹਾਂ ਨੂੰ ਸੱਪ ਬਾਰੇ ਦਸਿਆ। ਉਹ ਆਪਣੀਆਂ ਡਾਂਗਾਂ ਲੈ ਕੇ ਸੱਪ ਦੇ ਨੇੜੇ ਆ ਗਏ। ਇੱਕ ਮਜ਼ਦੂਰ ਨੇ ਸੱਪ ਨੂੰ ਹਿਲਾਇਆ। ਸੱਪ ਨੇ ਫੂੰ ਕਾਰਾ ਮਾਰ ਕੇ ਆਪਣੀ ਸਿਰੀ ਚੁੱਕ ਲਈ। ਬੱਸ ਫੇਰ ਕੀ ਤੂੰ ਸੀ। ਉਨ੍ਹਾਂ ਮਜ਼ਦੂਰਾਂ ਨੇ ਡਾਂਗਾ ਮਾਰ ਮਾਰ ਕੇ ਸੱਪ ਨੂੰ ਮਾਰ ਦਿੱਤਾ। ਦਿਗਜ਼ ਤੋਂ ਲੰਬਾ ਸੱਪ ਫੁਕਾਰੇ ਮਾਰਦਾ ਰਿਹਾ ਪਰ ਡਾਂਗਾਂ ਦੀ ਵਰਖਾ ਨੇ ਉਸਦੀ, ਪੂਰੀ ਤਰ੍ਹਾਂ ਕੁਟਾਈ ਕੀਤੀ। ਉਸ ਨੂੰ ਮਾਰ ਕੇ ਉਹ ਕਹਿਣ ਲੱਗੇ ਕਿ ਕਾਲਾ ਸੱਪ ਬੜਾ ਜ਼ਹਿਰੀ ਸੀ। ਫਿਰ ਉਸਨੂੰ ਸੋਟੀਆਂ ਨਾਲ ਚੁੱਕ ਕੇ ਨਹਿਰ ਤੇ ਕੰਢੇ ਤੇ ਰੱਖ ਦਿੱਤਾ। ਕੰਢੇ ਤੋਂ ਲੰਘਣ ਵਾਲਾ ਹਰ ਕੋਈ ਸੱਪ ਨੂੰ ਦੇਖਦਾ ਸੀ ਤੇ ਕਹਿੰਦਾ ਸੀ ਕਿ ਇਹ ਸੱਪ ਬੜਾ ਜ਼ਹਿਰੀ ਹੋਵੇਗਾ ਤੇ ਮੈਨੂੰ ਕਹਿਣ ਲੱਗੇ ਕਿ ਕਾਕਾ ਤੂੰ ਖੁਸ਼ ਕਿਸਮਤ ਹੈ ਜੋ ਇਸ ਦੇ ਹਮਲੇ ਤੋਂ ਬਚ ਗਿਆ। ਹੈਰਾਨੀ ਦੀ ਗੱਲ ਉਨ੍ਹਾਂ ਅਨੁਸਾਰ ਇਹ ਸੀ ਕਿ ਇਸ ਨੇ ਤੇਰੇ ਤੇ ਹਮਲਾ ਕਿਉਂ ਨਹੀਂ ਕੀਤਾ।

ਇੱਕ ਸੱਪ ਨਾਲ ਮੇਰੀ ਤੀਸਰੀ ਮੁਲਾਕਾਤ ਸਾਡੇ ਪਿੰਡ ਦੇ ਗੁਰਦੁਆਰਾ ਸਾਹਿਬ ਵਿੱਚ ਹੋਈ। ਗੁਰਦੁਆਰਾ ਸਾਹਿਬ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੇ ਜਨਮ ਦਿਵਸ ਦੇ ਸਬੰਧ ਵਿੱਚ ਅਖੰਡ ਪਾਠ ਚੱਲ ਰਿਹਾ ਸੀ। ਮੇਰੀ ਡਿਊਟੀ ਪੰਜ ਗਰੰਥੀ ਦੇ ਪਾਠ ਲਈ ਦੋ ਘੰਟੇ ਲਈ ਲੱਗੀ ਹੋਈ ਸੀ। ਲੰਗਰ ਛੱਕ ਕੇ ਮੈਂ ਗੁਰਦੁਆਰੇ ਅੰਦਰ ਚਲਾ ਗਿਆ। ਮੇਰੀ ਡਿਊਟੀ ਇਕ ਘੰਟੇ ਮਗਰੋਂ ਸ਼ੁਰੂ ਹੋਈ ਸੀ। ਇਸ ਲਈ ਮੈਂ ਬਾਹਰ ਫਿਰਨ ਨਾਲੋਂ ਅੰਦਰ ਲੇਟ ਕੇ ਪਾਠ ਸੁਣਨਾ ਠੀਕ ਸਮਝਿਆ ਮੈਂ ਅਜੇ ਅੱਧ ਸੁੱਤਾ ਸਾਂ ਕਿ ਮੈਨੂੰ ਆਪਣੇ ਪੈਰਾਂ ਤੋਂ ਸਰੀਰ ਉਪਰ ਕਿਸੇ ਚੀਜ਼ ਦੇ ਚੱਲਣ ਦੀ ਹਲਕੀ ਜਹੀ ਆਵਾਜ਼ ਸੁਣਾਈ ਦਿੱਤੀ। ਮੈਂ ਅੱਖਾਂ ਖੋਲ੍ਹੀਆਂ ਤੇ ਦੇਖਿਆ ਇੱਕ ਸੱਪ ਮੇਰੇ ਪੈਰਾਂ ਵਲੋਂ ਮੇਰੇ ਮੂੰਹ ਵੱਲ ਚੜ੍ਹਾਈ ਕਰ ਰਿਹਾ ਸੀ। ਮੈਨੂੰ

ਪਹਿਲਾਂ ਤਾਂ ਹੈਰਾਨੀ ਤੇ ਫਿਰ ਡਰ ਅਨੁਭਵ ਹੋਇਆ। ਮੈਨੂੰ ਘਬਰਾਉਣ ਚਾਹੀਦਾ ਸੀ ਪਰ ਵਾਹਿਗੁਰੂ ਨੇ ਮੇਰੀ ਸੁਰਤ ਠਿਕਾਣੇ ਰੱਖੀ। ਮੈਂ ਇੱਕ ਸੱਪ ਆਪਣੇ ਸਰੀਰ ਤੇ ਚੱਲਦਾ ਦਿਖਾਈ ਦਿੱਤਾ ਤਾਂ ਮੇਰੇ ਹੋਸ਼ ਗੁੰਮ ਹੋ ਗਏ। ਮੈਂ "ਵਾਹਿਗੁਰੂ-ਵਾਹਿਗੁਰੂ" ਦਾ ਪਾਠ ਸ਼ੁਰੂ ਦਿੱਤਾ ਤੇ ਆਪਣੀਆਂ ਬਾਹਾਂ ਨਾਲ ਸੱਪ ਨੂੰ ਵਗਾਹ ਕੇ ਪਰੇ ਮਾਰਿਆ।ਰੱਬ ਨੇ ਬਖਸ਼ਿਸ਼ ਕੀਤੀ ਤੇ ਸੱਪ ਨੂੰ ਦੁਬਾਰਾ ਮੇਰੇ ਕੋਲ ਨਾ ਆਉਣ ਦਿੱਤਾ। ਜਦੋਂ ਮੈਂ ਸੱਪ ਸੱਪ ਦਾ ਰੌਲਾ ਪਾਇਆ ਤਾਂ ਅੰਦਰ ਬੈਠੇ ਸਾਰੇ ਬੰਦੇ ਖੜੇ ਹੋ ਗਏ। ਉਨ੍ਹਾਂ ਵਿਚੋਂ ਕੁਝ ਚਾਹੁੰਦੇ ਸੀ ਕਿ ਕਿਸਨੂੰ ਮਾਰ ਦਿੱਤਾ ਜਾਵੇ ਪਰ ਸਿਆਣੀ ਉਮਰ ਦੇ ਬੰਦਿਆਂ ਨੇ ਕਿਹਾ ਕਿ ਇਹ ਨਾ ਕਰਨਾ। ਇਹ ਤਾਂ ਗੁਰਦੁਆਰੇ ਵਿੱਚ ਵਾਹਿਗੁਰੂ ਦੇ ਦਰਸ਼ਨਾਂ ਲਈ ਆਇਆ ਹੈ। ਮਾਰਨਾ ਨਹੀਂ।ਪੰਜ ਗਰੰਥੀ ਤੇ ਬੈਠੇ ਭਾਈ ਸਾਹਿਬ ਸਭ ਤੋਂ ਪਹਿਲਾਂ ਉਠੇ ਡਰ ਦੇ ਮਾਰੇ ਪਾਰ ਜਦੋਂ ਸੱਪ ਨੂੰ ਬਾਹਰ ਕੱਢ ਦਿੱਤਾ ਗਿਆ ਤਾਂ ਉਹ ਆਪਣੀ ਡਿਊਟੀ ਤੇ ਵਾਪਸ ਆ ਗਏ ਕਿਉਂਕਿ ਹਰ ਇੱਕ ਨੂੰ ਆਪਣੀ ਜਾਨ ਪਿਆਰੀ ਹੁੰਦੀ ਹੈ। ਸੱਪ ਨੂੰ ਮਾਰਿਆ ਨਹੀਂ ਗਿਆ ਕਿਉਂਕਿ ਬਜ਼ੁਰਗ ਕਹਿਣ ਲੱਗੇ ਕਿ ਇਹ ਲੜਨ ਨਹੀਂ ਆਇਆ ਇਹ ਤਾਂ ਗੁਰੂ ਸਾਹਿਬ ਦੇ ਦਰਸ਼ਨਾਂ ਲਈ ਆਇਆ ਹੈ। ਮੈਨੂੰ ਇਹ ਗੱਲ ਠੀਕ ਲੱਗੀ ਕਿ ਸੱਪ ਨੇ ਕਿਸੇ ਨੂੰ ਨਹੀਂ ਕੱਟਿਆ ਸਗੋਂ ਆਰਾਮ ਨਾਲ ਬਾਹਰ ਨਿਕਲ ਗਿਆ।

ਸੱਪ ਦੀ ਖਬਰ ਅਗਲੇ ਦਿਨ ਸਾਰੇ ਪਿੰਡ ਵਿੱਚ ਫੈਲ ਗਈ। ਅਜੀਬ ਅਜੀਬ ਗੱਲਾਂ ਹੋਣ ਲੱਗੀਆਂ। ਕੋਈ ਕਹੇ ਕਿ ਸੱਪ ਨੇ ਕਿਸੇ ਨੂੰ ਨਹੀਂ ਕੱਟਿਆ ਕਿਉਂਕਿ ਉਹ ਗੁਰਦੁਆਰੇ ਅੰਦਰ ਆ ਗਿਆ ਸੀ। ਸੱਪ ਦੀ ਸਿਰੀ ਮੇਰੇ ਮੂੰਹ ਦੇ ਉਪਰ ਸੀ ਪਰ ਉਸ ਨੇ ਮੇਰਾ ਕੋਈ ਨੁਕਸਾਨ ਨਹੀਂ ਕੀਤਾ।

ਪਿੰਡ ਵਿੱਚ ਬੜੀਆਂ ਗੱਲਾਂ ਹੋਈਆਂ। ਬੀਬੀਆਂ ਏਸ ਗੱਲੋਂ ਸਭ ਤੋਂ ਅੱਗੇ ਸਨ। ਕਈ ਤਾਂ ਸਾਡੇ ਘਰ ਆ ਕੇ ਮੈਨੂੰ ਮਿਲੀਆਂ ਤੇ ਕਈ ਪਿੰਡ ਵਿੱਚ ਰਾਹ ਰੋਕ ਕੇ ਮੇਰੇ ਨਾਲ ਗੱਲਾਂ ਕਰਨ ਲੱਗੀਆਂ। ਇੱਕ ਘਰ ਵਿੱਚ ਬੀਬੀ ਛੰਨੇ ਵਿੱਚ ਗਰਮ ਦੁੱਧ ਮੇਰੇ ਲਈ ਲੈ ਕੇ ਆਈ। 'ਲੈ ਪੁੱਤ ਪੀ ਲੈ' ਰੱਬ ਨੇ ਤੈਨੂੰ ਬਚਾ ਲਿਆ ਹੈ। ਤੇਰੇ ਚੰਗੇ ਕਰਮ ਕੀਤੇ ਹੋਏ ਨੇ। ਏਸੇ ਕਰਕੇ ਸੱਪ ਨੇ ਤੇਰਾ ਕੋਈ ਨੁਕਸਾਨ ਨਹੀਂ ਕੀਤਾ।" ਮੈਂ ਬੀਬੀ ਨੂੰ ਕਿਹਾ, ਬੇਬੇ ਦੁੱਧ ਨਾ ਪਿਲਾ, ਸੱਪ ਦੁੱਧ ਦੇ ਸ਼ੌਕੀਨ ਹਨ। ਉਹ ਦੁਬਾਰਾ ਹਮਲਾ ਨਾ ਕਰ ਦੇਵੇ। ਨਹੀਂ ਪੁੱਤ ਉਸ ਨੇ ਕਿਹਾ। "ਰੱਬ ਨੇ ਤੈਨੂੰ ਬਚਾ ਲਿਆ ਹੈ। ਉਹ ਹੀ ਤੇਰੀ ਰਾਖੀ ਕਰੂਗਾ।"

ਇਹ ਗੁਰਪੁਰਬ ਸਾਡੇ ਪਿੰਡ ਵਿੱਚ ਹੁਣ ਵੀ ਧੂਮ-ਧਾਮ ਨਾਲ ਮਨਾਇਆ ਜਾਂਦਾ ਹੈ। ਇੱਕ ਬਜ਼ੁਰਗ ਨੇ ਕਿਹਾ ਕਿ ਮੁੰਡੇ ਦਾ ਦਾਦਾ ਸੱਪਾਂ ਨੂੰ ਬਹੁਤ ਪਿਆਰ ਕਰਦਾ ਸੀ। ਉਨ੍ਹਾਂ ਨੂੰ ਫੜਨ ਦਾ ਸ਼ੌਕੀਨ ਸੀ। ਉਨ੍ਹਾਂ ਨੂੰ ਫੜ ਕੇ ਕੁੱਜੇ ਵਿੱਚ ਪਾ ਲੈਂਦਾ ਸੀ ਤੇ ਉਨ੍ਹਾਂ ਦੇ ਖਾਣ ਪੀਣ ਦਾ ਇੰਤਜ਼ਾਮ ਕੁੱਜੇ ਵਿੱਚ ਹੀ ਕਰਦਾ ਸੀ। ਹੋ ਸਕਦਾ ਹੈ ਉਸ ਨੇ ਸੱਪਾਂ ਨਾਲ ਪਿਆਰ ਨੇ ਮੁੰਡੇ ਦੀ ਜਾਨ ਬਚਾ ਲਈ ਹੋ ਨਹੀਂ ਤਾਂ ਮੁੰਡੇ ਤੇ ਮੂੰਹ ਤੱਕ ਪਹੁੰਚਿਆ ਸੱਪ ਉਸ ਨੂੰ ਡੰਗ ਜ਼ਰੂਰ ਮਾਰਦਾ।

ਸੱਪਾਂ ਨਾਲ ਮੇਰੀ ਆਖਰੀ ਮੁਲਾਕਾਤ ਨਹਿਰ ਅਬੋਹਰ ਬਰਾਂਚ ਦੇ ਕੰਢੇ ਤੇ ਹੋਈ। ਮੈਂ ਤੇ ਮੇਰਾ ਸਵਰਗਵਾਸੀ ਦੋਸਤ ਪ੍ਰੋ: ਪ੍ਰੀਤਮ ਸਿੰਘ ਲੁਧਿਆਣੇ ਤੋਂ ਸਾਈਕਲਾਂ ਤੇ ਪਿੰਡ ਆ ਰਹੇ ਸੀ। ਰੇਲਵੇ ਲਾਈਨ ਦਾ ਪੁਲ ਰਾਹ ਵਿੱਚ ਸੀ। ਉਸ ਨੂੰ ਲੰਘਦੇ ਹੋਏ ਦੇਖਿਆ ਤਾਂ ਇਕ ਬਹੁਤ ਵੱਡਾ, ਮੋਟਾ ਡਾਢਾ ਸੱਪ ਖੇਤਾਂ ਤੋਂ ਨਹਿਰ ਵੱਲ ਆ ਰਿਹਾ ਸੀ। ਪ੍ਰੋ: ਪ੍ਰੀਤਮ ਸਿੰਘ ਤਾਂ ਸੱਪ ਦੇ ਨਹਿਰ ਵਿੱਚ ਜਾਣ ਤੋਂ ਪਹਿਲਾਂ ਸੱਪ ਨੂੰ ਲੰਘ ਆਇਆ। ਮੈਂ ਪਿੱਛੇ ਸਾਂ। ਸੱਪ ਨਹਿਰ ਦੀ ਪੰਥੀ ਤੇ ਸੀ। ਮੇਰਾ ਸਾਈਕਲ ਉਸਦੇ ਉੱਤੇ ਦੀ ਲੰਘ ਗਿਆ। ਮੈਂ ਡਰਦਾ ਸਾਂ ਕਿ ਕਿਤੇ ਮੇਰੇ ਤੇ ਹਮਲਾ ਨਾ ਕਰ ਦੇਵੇ ਪਰ ਵਾਹਿਗੁਰੂ ਦੀ ਕਿਰਪਾਸੀ ਮੇਰਾ ਸਾਈਕਲ ਸੱਪ ਦੀ ਉੱਤੋਂ ਦੀ ਲੰਘ ਗਿਆ। ਸੱਪ ਨੇ ਇਸ ਨੂੰ ਰੋਕਿਆ ਨਹੀਂ। ਉਹ ਸਿੱਧਾ ਨਹਿਰ ਵਿੱਚ ਜਾ ਵੜਿਆ। ਮੈਂ ਵਾਹਿਗੁਰੂ ਦਾ ਸ਼ੁੱਕਰ ਮਨਾਇਆ ਤੇ ਪ੍ਰੀਤਮ ਸਿੰਘ ਨਾਲ ਜਾ ਰਲਿਆ। ਏਨਾ ਮੋਟਾ ਡਾਢਾ ਸੱਪ ਮੈਂ ਜ਼ਿੰਦਗੀ ਵਿੱਚ ਮੁੜ ਕੇ ਨਹੀਂ ਦੇਖਿਆ। ਘਰ ਆ ਕੇ ਬੇਬੇ ਨੂੰ ਦੱਸਿਆ। ਉਸਨੇ ਕਿਹਾ ਕਿ ਸੱਪਾਂ ਨਾਲ ਤੇਰਾ ਕਈ ਵਾਰ ਵਾਰ ਪਿਆ ਹੈ। ਉਨ੍ਹਾਂ ਦੇ ਨਾਂ ਤੇ ਕੜਾਹੀ ਕਰਨੀ ਹੈ।

ਨੌਕਰੀ ਮਿਲਣ ਤੇ ਨਹਿਰ ਦਾ ਕੰਢਾ ਛੁਟ ਗਿਆ। ਸੱਪ ਤਾਂ ਹੁਣ ਵੀ ਲੰਘਦੇ ਹੋਣਗੇ ਪਰ ਹਰ ਕਿਸੇ ਦਾ ਤਜ਼ਰਬਾ ਮੇਰੇ ਵਰਗਾ ਨਹੀਂ ਹੋਣਾ।

— 0 —

*ਉਮਰ ਛੋਟੀ ਸੂਝ ਵੱਡੀ*

# 'MIND' ਟੀ.ਵੀ.

*ਸਤਨਾਮ ਕੌਰ*
*ਗੁਰਬਾਣੀ ਕਲਾਸ, ਮੁਬੰਈ।*
*98197-93357*

ਇੱਕ ਦਿਨ ਗੁਰਬਾਣੀ ਕਲਾਸ ਵਿੱਚ ਟੀਚਰ ਨੇ ਕਿਹਾ-"ਬੱਚਿਓ! ਅੱਜ ਅਸੀਂ ਟੀ.ਵੀ. ਵੇਖਣਾ ਹੈ।"

**ਸਾਰੇ ਬੱਚੇ** - ਆਂਟੀ ਜੀ! ਅਸੀਂ ਗੁਰਬਾਣੀ ਕਲਾਸ ਵਿੱਚ ਟੀ.ਵੀ. ਕਿਸ ਤਰ੍ਹਾਂ ਦੇਖ ਸਕਦੇ ਹਾਂ?

**ਆਂਟੀ** - ਅਸੀਂ ਸਾਰੇ ਆਪਣਾ-ਆਪਣਾ ਨਿੱਜੀ ਟੀ.ਵੀ. ਲੈ ਕੇ ਆਏ ਹਾਂ ਅਤੇ ਅੱਜ ਅਸੀਂ ਉਹ ਵੇਖਣਾ ਹੈ।

**ਸਾਰੇ ਬੱਚੇ** - ਉਹ ਕਿਹੜੀ ਟੀ.ਵੀ. ਹੈ, ਸਾਨੂੰ ਜਲਦੀ ਵਿਖਾਓ।

**ਆਂਟੀ** - ਸਾਡੇ ਟੀ.ਵੀ. ਦਾ ਨਾਮ ਹੈ। "M" ਟੀ.ਵੀ.। ਇੱਥੇ M ਦਾ ਮਤਲਬ ਹੈ ਮਨ (Mind)। ਇਸ ਟੀ.ਵੀ. ਦੀ ਮਜ਼ੇਦਾਰ ਗੱਲ ਇਹ ਹੈ ਕਿ ਇਹ ਟੀ.ਵੀ. 24 ਘੰਟੇ ਵੇਖਿਆ ਜਾ ਸਕਦਾ ਹੈ। ਇਸ ਦਾ ਕੋਈ ਖਰਚਾ ਨਹੀਂ। ਲਾਈਟ ਕਨੈਕਸ਼ਨ ਦੀ ਕੋਈ ਲੋੜ ਨਹੀਂ।

ਆਉ ਸ਼ੁਰੂ ਕਰੀਏ:

**ਆਂਟੀ** - ਬੱਚਿਓ! ਅੱਖਾਂ ਬੰਦ ਕਰੋ ਤੇ ਆਪਣੇ ਮਨ ਦੇ ਵਿਚਾਰਾਂ ਨੂੰ ਧਿਆਨ ਨਾਲ ਵੇਖੋ। ਆਪਣੇ ਇਨ੍ਹਾਂ ਵਿਚਾਰਾਂ ਨੂੰ ਤਰਤੀਬ ਵਾਰ ਕਰੋ।

ਥੋੜ੍ਹੇ ਸਮੇਂ ਬਾਅਦ:

**ਆਂਟੀ** - ਮੇਰੇ ਮਨ ਵਿੱਚ ਜੋ ਵਿਚਾਰ ਆਏ, ਪਹਿਲਾਂ ਉਹ ਮੈਂ ਤੁਹਾਨੂੰ ਦੱਸਾਂਗੀ:-

1. ਮੇਰੇ ਘਰ ਕੰਮ ਕਰਨ ਵਾਲੀ ਮਾਈ ਠੀਕ ਟਾਈਮ ਤੇ ਨਹੀਂ ਆਉਂਦੀ।
2. ਸ਼ਹਿਰ ਦੀਆਂ ਸੜਕਾਂ ਬਹੁਤ ਖਰਾਬ ਹਨ ਅਤੇ ਝਟਕੇ ਲੱਗਦੇ ਹਨ।
3. ਕੀ ਡਾਕਟਰ ਕੋਲੋਂ ਮੇਰਾ ਆਪਰੇਸ਼ਨ ਠੀਕ ਹੋ ਜਾਵੇਗਾ?

*ਬੱਚਿਓ! ਹੁਣ ਤੁਸੀਂ ਆਪਣੇ ਵਿਚਾਰ ਦੱਸੋ।*

**ਇੱਕ ਬੱਚਾ** - ਮੇਰੀ ਮੈਥਸ ਟੀਚਰ ਚੰਗੀ ਨਹੀਂ।

**ਦੂਸਰਾ** - ਮੈਨੂੰ ਹੋਮ-ਵਰਕ ਕਰਨਾ ਪਸੰਦ ਨਹੀਂ।

**ਤੀਸਰਾ** - ਮੇਰੇ ਦੋਸਤ ਨੇ ਮੇਰਾ ਅਪਮਾਨ ਕੀਤਾ ਹੈ, ਮੈਂ ਉਸ ਨੂੰ ਸਬਕ ਸਿਖਾਉਣਾ ਹੈ।

----- 0 -----

**ਆਂਟੀ** - ਅਕਸਰ ਮਨ ਵਿੱਚ ਨੈਗੇਟਿਵ ਵਿਚਾਰ ਹੀ ਆਉਂਦੇ ਹਨ। ਇਹ ਮਨ ਦੀ ਆਦਤ ਹੈ। ਇਹ ਜੋ ਨਾਂਹ ਪੱਖੀ ਵਿਚਾਰ ਹਨ, ਉਨ੍ਹਾਂ ਨਾਲ ਸਾਡਾ ਬੜਾ ਨੁਕਸਾਨ ਹੁੰਦਾ ਹੈ, ਜਿਵੇਂ:

* ਸਾਡਾ ਦੁੱਖ ਵੱਧਦਾ ਹੈ।
* ਸਾਡੀ ਤਾਕਤ ਤੇ ਸ਼ਕਤੀ ਘੱਟਦੀ ਹੈ।
* ਮਨ ਦੀ ਇਕਾਗਰਤਾ ਨਹੀਂ ਰਹਿੰਦੀ।
* ਪੜ੍ਹਾਈ ਠੀਕ ਤਰ੍ਹਾਂ ਨਹੀਂ ਹੋ ਸਕਦੀ।
* ਦੂਸਰਿਆਂ ਨਾਲ ਜਲਦੀ ਝਗੜਾ ਹੋ ਜਾਂਦਾ ਹੈ।
* ਬੀਮਾਰੀਆਂ ਲਗ ਜਾਂਦੀਆਂ ਹਨ।
* ਕਾਹਲੇ ਪੈ ਜਾਈਦਾ ਹੈ।

**ਸਾਰੇ ਬੱਚੇ** - ਇਸ ਤੋਂ ਬੱਚਣ ਦਾ ਕੋਈ ਤਰੀਕਾ ਦੱਸੋ, ਆਂਟੀ ਜੀ।

**ਆਂਟੀ** - (ਸਮਝਾਉਂਦੀ ਹੋਈ) ਇਨ੍ਹਾਂ ਨਾਂਹ ਪੱਖੀ ਵਿਚਾਰਾਂ ਤੋਂ ਬੱਚਣ ਲਈ ਹੇਠ ਲਿਖੀਆਂ ਗੱਲਾਂ ਦਾ ਕਰਨਾ ਜ਼ਰੂਰੀ ਹੈ:-

1. ਗੁਰਬਾਣੀ ਪੜ੍ਹਨੀ।
2. ਕੀਰਤਨ ਕਰਨਾ - ਕੀਰਤਨ ਸੁਣਨਾ।
3. ਸੇਵਾ ਕਰਨੀ।
4. ਮਨ ਵਿੱਚ ਕਿਸੇ ਦਾ ਬੁਰਾ ਨਹੀਂ ਸੋਚਣਾ।
5. ਦੂਸਰਿਆਂ ਨਾਲ ਸ਼ਿਕਵੇ-ਸ਼ਿਕਾਇਤ ਨਹੀਂ ਕਰਨੇ।
6. ਕਿਸੇ ਦੀ ਨਿੰਦਿਆ-ਚੁਗਲੀ ਨਹੀਂ ਕਰਨੀ।
7. ਕਿਸੇ ਦੇ ਦੋਸ਼ ਨਹੀਂ ਦੇਖਣੇ।
8. ਮਨ ਵਿੱਚ ਈਰਖਾ ਨਹੀਂ ਕਰਨੀ।
9. ਕਿਸੇ ਨਾਲ ਵੈਰ-ਵਿਰੋਧ ਨਹੀਂ ਕਰਨਾ।
10. ਸਭ ਨੂੰ ਆਪਣਾ ਮਿੱਤਰ ਸਮਝਣਾ ਹੈ।
11. ਕਿਸੇ ਦੇ ਕੰਮ ਵਿੱਚ ਰੁਕਾਵਟ ਨਹੀਂ ਪਾਉਣੀ।

ਇਹ ਸਭ ਤਰੀਕੇ ਹਨ ਮਨ ਵਿਚੋਂ ਨਾਂਹ ਪੱਖੀ ਵਿਚਾਰ ਕੱਢਣ ਦੇ। ਇਸ ਬਾਰੇ ਗੁਰਬਾਣੀ ਸਾਨੂੰ ਸਮਝਾਉਂਦੀ ਹੈ।

**"ਮਾਈ ਮਨੁ ਮੇਰੋ ਬਸਿ ਨਾਹਿ॥"** *(ਅੰਗ 632)*

"ਮਨੁ ਧੋਵਹੁ ਸਬਦਿ ਲਾਗਹੁ ਹਰਿ ਸਿਉ ਰਹਹੁ ਚਿਤੁ ਲਾਇ॥" *(ਅੰਗ 819)*
**"ਪਰ ਕਾ ਬੁਰਾ ਨਾ ਰਾਖਹੁ ਚੀਤ॥"** *(ਅੰਗ 386)*
**"ਏ ਮਨ ਮੇਰਿਆ ਤੂ ਸਦਾ ਰਹੁ ਹਰਿ ਨਾਲੇ॥"** *(ਅੰਗ 917)*

ਸਾਨੂੰ ਹਰ ਵੇਲੇ ਚਤੰਨ ਰਹਿਣਾ ਚਾਹੀਦਾ ਹੈ ਕਿ ਸਾਡਾ ਮਨ ਬੁਰੇ ਖਿਆਲਾਂ ਨਾਲ ਮੈਲਾ ਨਾ ਹੋਵੇ। ਜਿਤਨੇ ਧਿਆਨ ਨਾਲ ਅਸੀਂ ਸੰਸਾਰ ਨੂੰ ਵੇਖਦੇ ਹਾਂ, ਉਸੇ ਤਰ੍ਹਾਂ ਆਪਣੇ ਮਨ ਨੂੰ ਵੇਖਣਾ ਹੈ ਤੇ ਮਨ ਨੂੰ ਸਾਫ ਸੁਥਰਾ ਨਿਰਮਲ ਰੱਖਣਾ ਹੈ।

----- 0 -----

# ਸਰਬੱਤ ਦਾ ਭਲਾ

ਇੱਕ ਬੱਚਾ- ਆਂਟੀ ਜੀ! ਅਸੀਂ ਸਰਬੱਤ ਦਾ ਭਲਾ ਕਿਉਂ ਮੰਗਦੇ ਹਾਂ?

ਆਂਟੀ- ਅਸੀਂ ਸਾਰੇ ਇੱਕ ਪਿਤਾ ਪਰਮਾਤਮਾ ਦੇ ਬੱਚੇ ਹਾਂ। ਸੁੱਖ ਮਿਲਦਾ ਹੈ, ਸਰੀਰ ਨਿਰੋਗੀ ਰਹਿੰਦਾ ਹੈ।

**"ਪਰ ਕਾ ਬੁਰਾ ਨਾ ਰਾਖਹੁ ਚੀਤ॥**
**ਤੁਮ ਕਉ ਦੁਖੁ ਨਹੀ ਭਾਈ ਮੀਤ॥"** *(ਅੰਗ 389)*

ਬੱਚਾ- ਆਂਟੀ ਜੀ! ਸਾਡੇ ਦੁੱਖਾਂ ਦਾ ਕਾਰਣ ਕੀ ਹੈ?

ਆਂਟੀ- * ਅਸੀਂ ਦੂਸਰਿਆਂ ਦਾ ਬੁਰਾ ਚਿਤਵਦੇ ਹਾਂ ?

* ਦੂਸਰਿਆਂ ਨਾਲ ਸ਼ਿਕਵੇ ਸ਼ਿਕਾਇਤਾਂ ਕਰਦੇ ਹਾਂ।
* ਮਨ ਵਿੱਚ ਦੂਸਰਿਆਂ ਨਾਲ ਸਾੜਾ ਕਰਦੇ ਹਾਂ।
* ਦੂਸਰਿਆਂ ਨੂੰ ਨੀਚਾ ਦਿਖਾਉਣ ਦੀ ਕੋਸ਼ਿਸ਼ ਕਰਦੇ ਹਾਂ

ਬੱਚਾ- (ਬੜੀ ਗੰਭੀਰਤਾ ਨਾਲ ਬੋਲਿਆ) ਆਂਟੀ ਜੀ! ਦੁੱਖਾਂ ਤੋਂ ਛੁਟਕਾਰਾ ਕਿਸ ਤਰ੍ਹਾਂ ਮਿਲੇ?

ਆਂਟੀ- ਤਰੀਕਾ ਹੈ:-

* ਦੂਸਰਿਆਂ ਦਾ ਬੁਰਾ ਸੋਚਣ ਦੀ ਬਜਾਇ ਦੂਸਰਿਆਂ ਦਾ ਭਲਾ ਸੋਚਣਾ ਹੈ।
* ਹਰ ਇਨਸਾਨ ਆਪਣੇ ਸੁੱਖਾਂ ਦੀ ਇੱਛਾ ਕਰਦਾ ਹੈ। ਇਸੇ ਤਰ੍ਹਾਂ ਜੇ ਅਸੀਂ ਸਾਰੀ ਦੁਨੀਆਂ ਦੇ ਸੁੱਖਾਂ ਦੀ ਅਰਦਾਸ ਕਰੀਏ ਤਾਂ ਹੀ ਸਾਡੇ ਮਨ ਨੂੰ ਸੱਚਾ ਸੁਖ ਮਿਲੇਗਾ।

ਆਓ! ਸਾਰੇ ਰਲ ਕੇ ਗਾਈਏ:

**"ਨਾਨਕ ਨਾਮ ਚੜ੍ਹਦੀ ਕਲਾ,**
**ਤੇਰੇ ਭਾਣੇ ਸਰਬੱਤ ਦਾ ਭਲਾ।"**

----- 0 -----

ਸਫਾ 8 ਦਾ ਬਾਕੀ

ਬਲਕਿ ਕਾਫੀ ਹਿੰਦੂ ਪਰਿਵਾਰ ਵੀ ਸਿੱਖੀ ਵਿੱਚ ਦਾਖਲ ਹੋਣੇ ਸ਼ੁਰੂ ਹੋ ਗਏ ਸਨ। ਆਪ ਜੀ ਦੇ ਪ੍ਰਭਾਵ ਹੇਠ ਆ ਕੇ ਹੀ ਸਰਦਾਰ ਅਤਰ ਸਿੰਘ ਜੀ ਭਦੌੜਵਾਲੇ, ਜੋ ਲਾਹੌਰ ਖਾਲਸਾ ਦੀਵਾਨ ਦੀ ਜਿੰਦ ਜਾਨ ਸਨ, 1896 ਈ: ਵਿੱਚ ਅਤੇ ਪ੍ਰੋ: ਗੁਰਮੁੱਖ ਸਿੰਘ, ਸਿੰਘ ਸਭਾ ਦੇ ਮੋਢੀ 1898 ਵਿੱਚ ਗੁਰਪੁਰੀ ਪਧਾਰ ਗਏ। ਗਿਆਨੀ ਜੀ ਦੇ ਘਰ ਦੇ ਹਾਲਾਤ ਕਾਫੀ ਖਰਾਬ ਹੋ ਗਏ। ਇਨ੍ਹਾਂ ਦੀ ਪੁਤਰੀ ਕਾਫੀ ਲੰਬੀ ਬੀਮਾਰੀ ਉਪਰੰਤ 17 ਜੂਨ 1901 ਨੂੰ ਅਕਾਲ ਚਲਾਣਾ ਕਰ ਗਈ ਜਿਸ ਨਾਲ ਗਿਆਨੀ ਜੀ ਨੂੰ ਬਹੁਤ ਪਿਆਰ ਸੀ। ਇਸ ਦੇ ਫਲਸਰੂਪ ਘਰ ਦੀ ਹਾਲਤ ਨਾਜ਼ੁਕ ਹੋ ਗਈ। ਆਪ ਅੰਤ ਇਸ ਅਸਾਰ ਸੰਸਾਰ ਤੋਂ 6 ਸਤੰਬਰ 1901 ਨੂੰ ਕੌਮ ਨੂੰ ਵਿਲਕਦਿਆਂ ਛੱਡ ਕੇ ਕੂਚ ਕਰ ਗਏ। ਆਪ ਜੀ ਦੇ ਅਕਾਲ ਚਲਾਣੇ ਤੇ ਭਾਈ ਵੀਰ ਸਿੰਘ ਨੇ ਤਿੰਨ ਕਵਿਤਾਵਾਂ ਅਤੇ ਦੋ ਮਜਮੂਨ ਲਿਖੇ, ਅਤੇ ਖਾਲਸਾ ਸਮਾਚਾਰ ਵਿੱਚ ਛਾਪੇ ਵੀ। ਗੁਜਰਖਾਨ ਦੇ ਅਰਜ਼ੀ ਨਵੀਸ ਭਾਈ ਜੋਧ ਸਿੰਘ ਨੇ ਭਾਈ ਦਿੱਤ ਸਿੰਘ ਬਾਰੇ ਇੱਕ ਲੰਮੀ ਗਜ਼ਲ ਹੀ ਲਿਖ ਦਿੱਤੀ ਤੇ ਮਾਸਟਰ ਢੇਰਾ ਸਿੰਘ ਰਾਵਲ ਪਿੰਡੀ ਨੇ ਵੀ ਕਵਿਤਾ ਲਿਖੀ ਜੋ ਖਾਲਸਾ ਅਖਬਾਰ, ਲਾਹੌਰ ਵਿੱਚ ਛਪੀ। ਪਰਮਹੰਸ ਪੰਥ ਰਤਨ ਭਾਈ ਦਿੱਤ ਸਿੰਘ ਗਿਆਨੀ ਜੀ ਸਿੰਘ ਸਭਾ ਲਹਿਰ ਲਾਹੌਰ ਦੇ ਅਨਮੋਲ ਹੀਰੇ ਹੋ ਨਿੱਬੜੇ। ਆਪ ਆਪਣੇ ਗੌਰਵਮਈ ਵਿਰਸੇ ਨਾਲ ਅਥਾਹ ਮੋਹ, ਮਾਂ-ਬੋਲੀ ਪੰਜਾਬੀ, ਸਿੱਖੀ ਵਿਦਿਆ ਦੇ ਪਸਾਰ ਅਤੇ ਸਮਾਜ ਸੁਧਾਰ ਲਈ ਬੇਮਿਸਾਲ ਕੰਮ ਕਰਦੇ ਰਹੇ। ਗਿਆਨੀ ਜੀ ਗਿਆਨ ਦੀ ਤੇਗ ਵਾਹੁਣ ਵਾਲੇ ਜੋਸ਼ੀਲੇ ਤੇ ਰੋਹੀਲੇ, ਸਟੇਜ ਤੇ ਕਲਮ ਦੇ ਧਨੀ, ਤਰਕ ਦੇ ਬਾਦਸ਼ਾਹ ਸਾਧਾਰਨ ਮਨੁੱਖ ਦੇ ਸਰੋਕਾਰਾਂ ਨਾਲ ਜੁੜੇ ਹੋਏ ਸਨ। ਆਧੁਨਿਕ ਪੰਜਾਬੀ ਸਾਹਿਤ, ਪੰਜਾਬੀ ਪੱਤਰਕਾਰੀ ਦੇ ਪਿਤਾਮਾ, ਗੁਰਬਾਣੀ ਦੇ ਸਹਿਜ ਵਿਆਖਿਆਕਾਰ ਅਤੇ ਸਿਖਿਆ ਦੇ ਖੇਤਰ ਵਿੱਚ ਉਨ੍ਹਾਂ ਦੀ ਅਣਥੱਕ ਘਾਲਣਾ ਦੇ ਨਾਤੇ ਆਪ ਦਾ ਨਾਂ ਹਮੇਸ਼ਾ ਪੰਜਾਬੀ ਜਗਤ ਦੇ ਗਲਿਆਰਿਆਂ ਵਿੱਚ ਧਰੂ-ਤਾਰੇ ਦੀ ਤਰ੍ਹਾਂ ਚਮਕਦਾ ਰਹੇਗਾ।

---- 0 ----

*ਭਾਈ ਦਿੱਤ ਸਿੰਘ ਪੱਤ੍ਰਿਕਾ ਲਈ ਵਿਸ਼ੇਸ਼*

# ਵਿਅੰਗ ਚੌਕੇ



*ਪ੍ਰੋ: ਜਸਵੰਤ ਸਿੰਘ ਕੈਲਵੀ*

### ❀ ਚਿੱਟੀ ਮੱਖੀ/ਨੀਲਾ ਮੱਛਰ ❀

ਚਿੱਟੀ ਮੱਖੀ ਨੇ ਚੱਟ ਲਈ ਫਸਲ ਸਾਰੀ,
ਰੋਲ ਦਿੱਤੇ ਨੇ, ਜੱਟ ਕਿਸਾਨ ਬੇਲੀ।
ਨੀਲਾ ਮੱਛਰ ਵੀ, ਮੱਛਰਿਆ ਹੈ ਅਜ ਕਲ,
ਕੀਤਾ ਏਸ ਵੀ ਬੜਾ ਨੁਕਸਾਨ ਬੇਲੀ।
ਦੁਸ਼ਮਣ ਕੀੜਿਆਂ ਨੂੰ ਕਾਬੂ ਕਰੋ ਮਿਲਕੇ,
ਕਰ ਏਹਨਾਂ ਦੀ ਖ਼ੂਬ ਪਹਿਚਾਣ ਬੇਲੀ,
ਖ਼ੁਦਕੁਸ਼ੀ ਦੇ ਰਾਹ ਨਾ 'ਕੈਲਵੀ' ਤੁਰ,
ਰੱਖ ਹੌਂਸਲਾ ਸਦਾ ਜਵਾਨ ਬੇਲੀ।

----- 0 -----

### ❀ ਕੁਟਿਲ ਨੀਤੀ ❀

ਮੰਨੂਵਾਦੀਆਂ ਦੀ ਹੈ, ਕੁਟਿਲ ਨੀਤੀ,
ਏਹਨਾਂ ਦੇਸ਼ ਨੂੰ ਹੈ ਖੰਡ ਖੰਡ ਕਰਨਾ।
ਘੱਟ ਗਿਣਤੀਆਂ ਦਲਿਤਾਂ ਦਾ ਗਲਾ ਘੁੱਟ ਕੇ,
ਇਹ ਚਾਹੁੰਦੇ: ਸਮਾਜ ਦੀ ਵੰਡ ਕਰਨਾ।
ਭਾਈ ਚਾਰੇ ਤੇ ਅਮਨ ਨੂੰ ਲਾ ਲਾਂਬੂ,
ਧੁੱਖਦੀ ਅੱਗ ਨੂੰ ਹੋਰ ਪ੍ਰਚੰਡ ਕਰਨਾ।
ਕਾਬੂ 'ਕੈਲਵੀ' ਰਲ ਜੇ ਨਾ ਪਾਇਆ,
ਖੜਾ ਨਵਾਂ ਕੋਈ ਏਹਨਾਂ ਉਸ਼ਟੰਡ ਕਰਨਾ।

----- 0 -----

### ❀ ਰੋਗ ❀

ਗਲੀ ਗਲੀ ਅੰਦਰ ਗੁਰੂ ਦੇਣ ਹੋਕਾ,
ਗੁਰੂ ਲੱਭਦੇ ਢੂੰਡਦੇ ਚੇਲਿਆਂ ਨੂੰ।
ਸਾਡੇ ਲੜ ਲੱਗੋ, ਸਾਡੇ ਚਰਨ ਘੁੱਟੋ,
ਵੇਖੋ ! ਸੁਰਗਾਂ ਦੇ ਰੰਗਲੇ ਮੇਲਿਆਂ ਨੂੰ।
ਕਿਵੇਂ ਕੈਲਵੀ ਫਸਲ ਹੈ ਬਚ ਸਕਦੀ?
ਮਾਰੇ ਕੋਈ ਦਵਾਈ ਨਾ ਤੇਲਿਆਂ ਨੂੰ।
ਜਿਹੜੇ ਰੋਗ ਨਾਲ ਬੱਕਰੀ ਮਰੀ ਪਰਸੋਂ,
ਓਹੀ ਰੋਗ ਲੱਗਾ ਅੱਜ ਲੇਲਿਆਂ ਨੂੰ।

----- 0 -----

### ❀ ਨਵੀਂ ਨਸਲ ❀

ਨਵੀਂ ਨਸਲ ਦੇ ਵੱਖਰੇ ਤੋਲ ਵੱਟੇ,
ਨਵੀਂ ਨਸਲ ਦੇ ਵੱਖਰੇ ਮਾਪ, ਮੀਆਂ।
ਬਾਪ ਸਕੇ ਨੂੰ ਗਧਾ ਇਹ ਮੰਨਦੇ ਨੇ,
ਹੋਰ ਗਧਿਆਂ ਨੂੰ ਕਹਿੰਦੇ ਨੇ ਬਾਪ ਮੀਆਂ।
ਸਿੰਗਰਾਂ, ਐਕਟਰਾਂ ਨੂੰ ਦਿਲੋਂ ਪੂਜਦੇ ਨੇ,
ਐਕਟਰਸਾਂ ਦਾ ਜਪਦੇ ਜਾਪ ਮੀਆਂ।
ਵਿਹਲੜ, ਕੈਲਵੀ ! ਜੀ ਚੁਗਾਉਣ ਸ਼ੁਹਦੇ,
ਕੰਮ ਆਖੀਏ ਚੜ੍ਹਦਾ ਤਾਪ, ਮੀਆਂ।

----- 0 -----

### ❀ ਜਦੋਂ ਸ਼ੈਤਾਨ ਭੌਂਕੇ ❀

ਕੁੱਤਾ ਭੌਂਕੇ ਤਾਂ ਕੋਈ ਹੈਰਾਨਗੀ ਨਹੀਂ,
ਬੁਰਾ ਲੱਗਦਾ ਜਦੋਂ ਇਨਸਾਨ ਭੌਂਕੇ।
ਉਹਨੂੰ ਮੂਰਖਾਂ ਦਾ ਰਾਜਾ ਮੰਨ ਲੈਣਾ,
ਜਿਹੜਾ ਹੋ ਕੇ ਡਾਕਟਰ, ਵਿਦਵਾਨ, ਭੌਂਕੇ।
ਹੋਛਾ, ਹੌਲਾ ਤੇ ਲੋਭੀ ਉਹ ਆਦਮੀ ਹੈ,
ਜਿਹੜਾ ਦੇ ਕੇ ਦਮੜਾ ਇੱਕ, ਦਾਨ ਭੌਂਕੇ।
ਲਹੂ ਡੁਲ੍ਹਦਾ 'ਕੈਲਵੀ' ਧਰਮ ਉੱਤੇ,
ਬੈਠ ਤਖ਼ਤ ਤੇ ਜਦੋਂ ਸ਼ੈਤਾਨ ਭੌਂਕੇ।

----- 0 -----

*9878381474*

# ਸਮੈਕ



*ਮੇਜਰ ਸਿੰਘ ਇਸੜੂ*
*75080-32052*

ਮੇਰੇ ਰੰਗ ਚਿੱਟੇ ਨੇ ਸੱਜਣਾ, ਮੋਹ ਲਿਆ ਹੈ ਤੈਨੂੰ।
ਮੈਂ ਤੇਰੇ ਹੱਡਾਂ ਵਿੱਚ ਰਚ ਗਈ, ਹੁਣ ਛੱਡ ਨਹੀਂ ਸਕਦਾ ਮੈਨੂੰ।

ਕੁੱਝ ਲਾਲਚੀ ਲੋਕਾਂ ਮੈਨੂੰ, ਤੇਰੇ ਪਿੱਛੇ ਲਾਇਆ।
ਥੋੜੀ ਜਿਹੀ ਚਖਾਕੇ ਤੈਨੂੰ, ਤੇਰਾ ਹੋਸ਼ ਭੁਲਾਇਆ।
ਮੁਫਤ ਵਿੱਚ ਓ ਸੁਹਣੇ ਸੱਜਣਾ, ਸਵਰਗ ਦਿਖਾਇਆ ਤੈਨੂੰ।
ਮੈਂ ਤੇਰੇ ਹੱਡਾਂ ਵਿੱਚ ....................

ਇੱਕ ਤੋਂ ਦੋ ਦੋ ਤੋਂ ਤਿੰਨ ਨੂੰ ਆਸ਼ਕ ਬਣਾਇਆ ਮੇਰਾ।
ਮੇਰੀਆਂ ਮਸਤ ਅਦਾਵਾਂ, ਉਨ੍ਹਾਂ ਨੂੰ ਵੀ ਪਾ ਲਿਆ ਘੇਰਾ।
ਮਾਪੇ ਤੁਹਾਡੇ ਰੋ ਰਹੇ ਨੇ, ਦੋਸ਼ੀ ਸਮਝਣ ਕੈਹਨੂੰ।
ਮੈਂ ਤੇਰੇ ਹੱਡਾਂ ਵਿੱਚ ....................

ਪਿੰਡਾਂ ਤੇ ਸ਼ਹਿਰਾਂ ਵਿੱਚ, ਮੇਰੀ ਚਰਚਾ ਥਾਂ ਥਾਂ ਹੋਵੇ।
ਕੋਈ ਨਾਲੀ ਵਿੱਚ, ਕੋਈ ਗਾਰੇ ਵਿੱਚ, ਇਕੱਲਾ ਖੜਾ ਕੋਈ ਰੋਵੇ।
ਹੱਥ ਅੱਡਕੇ ਮੰਗਦੇ ਫਿਰਦੇ, ਪੈਸਾ ਦੇ ਦੇ ਕੋਈ ਮੈਨੂੰ।
ਮੈਂ ਤੇਰੇ ਹੱਡਾਂ ਵਿੱਚ ....................

ਗਹਿਣੇ ਗੱਟੇ ਜ਼ਮੀਨ ਆਦਿਕ, ਮੈਂ ਸੱਭ ਕੁਝ ਵਿਕਵਾ ਦਿੰਦੀ।
ਮਾਪੇ, ਪੁੱਤਰ, ਧੀਆਂ, ਪਤਨੀ ਤੱਕ, ਕਤਲ ਕਰਵਾ ਦਿੰਦੀ।
ਬਿਨ ਮੇਰੇ ਕੁਝ ਨਹੀਂ ਸੁਝਦਾ, ਹੋਇਆ ਰਹੇਂ ਬੇਚੈਨੂੰ।
ਮੈਂ ਤੇਰੇ ਹੱਡਾਂ ਵਿੱਚ ....................

ਮੇਜਰ ਮੂਰਖ ਸੁਣ ਲੈ ਮੇਰੀ, ਮੈਂ Beautiful ਬਾਹਰ ਤੋਂ ਆਈ।
ਦੇਸ ਤੇਰੇ ਦੀ ਬਰਬਾਦੀ ਲਈ, ਮੈਂ ਤੇਰੇ ਪਿਛੇ ਲਾਈ।
ਉਹਨੀ ਤੁਹਾਡਾ ਭਲਾ ਸੋਚਦੇ, ਜਵਾਨੀ ਮਿੱਟੀ ਵਿੱਚ ਮਿਲਾਈ।
ਥੋੜੀ ਥੋੜੀ ਕਰਕੇ ਛੱਡਦੇ, ਫਿਰ ਖੁਸ਼ ਰਹੇ ਤੂੰ ਦਿਨ ਤੇ ਰੈਨੂ।
ਮੈਂ ਤੇਰੇ ਹੱਡਾਂ ਵਿੱਚ ....................

— 0 —

# ਭਗਤ ਸਿੰਘ ਦੀ ਮੜ੍ਹੀ ਦੇਖੀ



*ਸ਼ੇਰ ਮੁਹੰਮਦ ਸੁਖਗੜ੍ਹ*
*99887-76938*

ਕਿਨਾਰੇ ਸ਼ਾਂਤ ਸਤਲੁਜ ਦੇ,
ਹਨੇਰੀ ਰਾਤ ਹਰ ਪਾਸੇ।
ਜਿਵੇਂ ਡੈਣਾਂ ਦੇ ਮੂੰਹ ਖੁੱਲੜੇ,
ਹਨੇਰੀ ਰਾਤ ਇਉਂ ਜਾਪੇ।
ਕਿਤੇ ਡੈਣਾਂ ਹੌਂਕਣ, ਕਿਤੇ ਕੁੱਤੇ ਭੌਂਕਣ।
ਡੈਣਾਂ ਖ਼ੂਨ ਤਿਹਾਈਆ ਪਿਆਲੇ ਖ਼ੂਨ ਦੇ ਟੋਹਲੂਣ।
ਅਜਿਹੀ ਦੁਰਦਸ਼ਾ ਅੰਦਰ, ਭਗਤ ਸਿੰਘ ਦੀ ਮੜ੍ਹੀ ਦੇਖੀ।
ਕੁੜੀ ਇੱਕ ਜੋਗਣਾਂ ਵਰਗੀ, ਮੜ੍ਹੀ 'ਤੇ ਖੜ੍ਹੀ ਦੇਖੀ।
ਕੁੜੀ ਉਹ ਪਾਟੀਆਂ ਲੀਰਾਂ 'ਚ ਜੜ੍ਹੀ ਦੇਖੀ।
ਮਿੱਟੀ ਘੱਟਾ ਤੇ ਰੇਤ ਉਹਦੇ 'ਤੇ ਗਿਟ-ਗਿਟ ਚੜ੍ਹੀ ਦੇਖ।
ਜੇਕਰ ਉਹਦਾ ਅੱਥਰੂ ਡੁੱਲੇ ਤਾਂ, ਧਰਤੀ ਨੂੰ ਅੱਗ ਲੱਗ ਜਾਂਦੀ।
ਸ਼ਾਇਦ ਜੇ ਉਥੇ ਰੱਬ ਹੁੰਦਾ ਤਾਂ, ਉਹਦੀ ਵੀ ਅੱਖ ਵੱਗ ਜਾਂਦੀ।
ਪਾ ਕੇ ਮੜ੍ਹੀ ਨੂੰ ਗਲਵੱਕੜੀ ਉਹ ਰੋਈ ਜਾਂਦੀ।
ਉਹ ਲਾੜੀ ਸੀ ਆਜ਼ਾਦੀ ਦੀ ਇੱਦਾ ਬੋਲੀ ਜਾਂਦੀ।
'ਉੱਠ ਮੇਰੇ ਸਰਦਾਰ' ਮੇਰੇ ਸਿਰ ਦਾ ਸੰਧੂਰ ਉੱਡ ਚੱਲਿਆ।
ਤੂੰ ਲੰਮੀਆਂ ਤਾਣ ਕੇ ਨਾ ਸੌਂ ਬਾਗਾਂ 'ਚੋਂ ਬੂਰ ਉੱਡ ਚੱਲਿਆ।
ਪਰ ਦੂਰੋਂ ਇੱਕ ਕਲਜੋਗਣ ਚੀਖਦੀ ਆਉਂਦੀ ਤੇ ਦੰਦ ਪੀਸਦੀ ਆਉਂਦੀ।
ਮੈਂ ਪੂੰਜੀ ਹਾਂ ਮੈ ਪੂੰਜੀ ਹਾਂ - ਇੱਦਾਂ ਬੋਲਦੀ ਆਉਂਦੀ।
ਮੈਂ ਪੂੰਜੀ ਹਾਂ, ਆਜ਼ਾਦੀ ਮੇਰੇ ਸਾਹਮਣੇ ਵੱਸ ਨਹੀਂ ਸਕਦੀ।
ਕੁੜੀ ਖੁਸ਼ਹਾਲ ਭਾਰਤ ਦੀ ਮੇਰੇ ਸਾਹਮਣੇ ਹੱਸ ਨਹੀਂ ਸਕਦੀ।
ਇਹ ਸੁਣਕੇ ਗੱਸ਼ ਖਾ ਗਈ, ਮੱਥਾ ਮੜ੍ਹੀ 'ਤੇ ਵੱਜਿਆ।
ਮੜ੍ਹੀ ਫੱਟ ਗਈ ਤੇ ਭਗਤ ਸਿੰਹੁ ਇਉਂ ਗੱਜਿਆ।
'ਜਵਾਂ ਮਰਦੋਂ ਬੱਬਰ ਸ਼ੇਰੋਂ, ਪਰਦਾ ਅਣਖ ਦਾ ਤੁਸਾਂ ਫਾੜ ਦਿੱਤਾ'।
'ਹਿੰਦੁਸਤਾਨ ਵਾਸੀਓ ਸਾਡਾ ਗੁਲਤਾਨ ਤੁਸਾਂ ਨੇ ਸਾੜ ਦਿੱਤਾ'।
'ਤੁਸੀਂ ਤਕਿਆ ਸੀ ਸਾਡੀ ਤਿੰਨਾਂ ਦੀ ਬਰਾਤ ਜਾਂਦੀ ਸੀ'।
'ਲਾੜੀ ਅਜ਼ਾਦੀ ਦੀ ਅਸੀਂ ਸਿਰ ਦੇ ਕੇ ਲਿਆਂਦੀ ਸੀ'।
'ਕਸਮਾਂ ਖਾਓ' ਕਿ ਇਸ ਦੀ ਆਨ ਰਖੋਗੇ,
ਕਟਾ ਦਿਓਗੇ ਸਿਰ ਪਰ 'ਵਤਨ ਦੀ ਸ਼ਾਨ' ਰਖੋਗੇ'।

— 0 —

## ਦੀਵਾ



*ਸਰਦਾਰ ਪੰਛੀ*
*94170-91668*

ਇਕ ਦੀਵਾ ਦੋ ਦੀਵੇ ਤਿੰਨ ਦੀਵੇ ਚਾਰ ਦੀਵੇ।
ਨੇਰ੍ਹਿਆਂ ਦੇ ਵਿੱਚ ਅਸੀਂ ਬਾਲਾਂਗੇ ਹਜ਼ਾਰ ਦੀਵੇ।

ਇਕ ਦੀਵਾ ਮੰਦਰਾਂ ਤੇ ਇਕ ਹੈ ਮਸੀਤਾਂ ਵਾਲਾ।
ਇਕ ਗੁਰਬਾਣੀ ਅਤੇ ਸੂਫ਼ੀਆਂ ਦੇ ਗੀਤਾਂ ਵਾਲਾ।
ਇਸ਼ਕ ਹਕੀਕੀ ਅਤੇ ਸੁੱਚੀਆਂ ਪ੍ਰੀਤਾਂ ਵਾਲਾ।

ਵਾਰੋ ਵਾਰੀ ਆਉਂਦੇ ਪਏ ਨੇ ਬੰਨ੍ਹ ਕੇ ਕਤਾਰ ਦੀਵੇ।
ਇਹੋ ਸਾਡੀ ਸੱਭਿਅਤਾ ਦੇ ਹਾਰ ਸ਼ਿੰਗਾਰ ਦੀਵੇ।

ਇਕ ਇਕ ਦੀਵਾ ਹਰ ਮੱਥੇ ਵਿੱਚ ਬਾਲ ਕੇ।
ਤੇਲ ਪਾਉਣਾ ਇਨ੍ਹਾਂ ਵਿੱਚ ਚਰਬੀ ਨੂੰ ਢਾਲ ਕੇ।
ਪਿੱਠ ਲਾਉਣੀ ਨੇਰ੍ਹਿਆਂ ਦੀ ਅਸਾਂ ਭਾਲ ਭਾਲ ਕੇ।

ਏਸ ਜੰਗ ਲਈ ਅਸਾਂ ਕਰ ਲਏ ਤਿਆਰ ਦੀਵੇ।
ਸੱਚੀ ਸੁੱਚੀ ਮਿੱਟੀ ਤੋਂ ਬਣਾਏ ਘੁਮਿਆਰ ਦੀਵੇ।

ਇਕ ਪਾਸੇ ਦੀਵੇ ਸਾਡੇ ਇਕ ਪਾਸੇ ਨੇਰ੍ਹੀਆਂ।
ਨੇਰ੍ਹੀਆਂ ਬਿਗਾਨੀਆਂ ਨੇ ਤੇਰੀਆਂ ਨਾ ਮੇਰੀਆਂ।
ਵੱਡੇ ਤੂਫ਼ਾਨਾਂ ਦੀਆਂ ਵੀ ਨੇ ਹੱਲਾ ਸ਼ੇਰੀਆਂ।

ਖੜ ਗਏ ਨੇ ਉਨ੍ਹਾਂ ਸਾਹਵੇਂ ਬਣਕੇ ਦਿਵਾਰ ਦੀਵੇ।
'ਪੰਛੀ' ਤਾਂ ਹੀ ਪੂਜਦਾ ਏ ਸਾਰਾ ਸੰਸਾਰ ਦੀਵੇ।

----- 0 -----

## ਜ਼ਮਾਨਾ ਕੈਸਾ ਆਇਆ



*ਸੁਰਜੀਤ 'ਦੇਵਲ'*
*92563-67202*

ਅੱਗ ਲੱਗਣਾ ਜ਼ਮਾਨਾ ਕੈਸਾ ਆਇਆ,
ਨਾ ਮਾਪਿਆਂ ਨੂੰ ਪੁੱਤ ਸਿਆਣਦੇ।
ਬਾਪੂ ਘੋੜਾ ਬਣ ਜਿਨ੍ਹਾਂ ਨੂੰ ਖਿਡਾਇਆ
ਨਾ ਮਾਪਿਆਂ ਨੂੰ ..................।

ਲਹੂ ਨਾਲ ਸਿੰਜ ਕੇ ਹੈ ਜਿਨ੍ਹਾਂ ਤਾਈਂ ਪਾਲਿਆ।
ਉਨ੍ਹਾਂ ਕੋਲੋਂ ਜਾਂਦਾ ਨਹੀਓਂ ਮਾਪਿਆਂ ਨੂੰ ਸੰਭਾਲਿਆ।
ਲਹੂ ਆਪਣਾ ਹੀ ਬਣਜੇ ਪਰਾਇਆ।
ਨਾ ਮਾਪਿਆਂ ਨੂੰ ..................।

ਮਾਪਿਆਂ ਦੇ ਕੋਲ ਬਹਿ ਨਾ ਦੁੱਖ ਕਦੇ ਸੁਣਦੇ।
ਤਾਹਨੇ ਮਿਹਣਿਆਂ ਦੇ ਨਾਲ ਕਾਲਜਾ ਨੇ ਭੁੰਨਦੇ।
ਰੋਟੀ ਦੇਣ ਦਾ ਅਹਿਸਾਨ ਵੀ ਸੁਣਾਇਆ।
ਨਾ ਮਾਪਿਆਂ ਨੂੰ ..................।

ਜਿਉਂਦੇ ਮਾਪਿਆਂ ਤੋਂ ਪਾਉਣੀ ਚਾਹੁੰਦੇ ਜੋ ਨਿਜ਼ਾਤ ਨੇ।
ਮਾਪੇ ਤੁਰ ਜਾਣ ਪਿੱਛੋਂ ਰੋਂਦੇ ਦਿਨ ਰਾਤ ਨੇ।
ਪਾਕ ਤੀਰਥਾਂ ਨੂੰ ਹੱਥੋਂ ਜਾਂ ਗਵਾਇਆ।
ਨਾ ਮਾਪਿਆਂ ਨੂੰ ..................।

ਏਸ ਰੁੱਤੇ ਬੰਦਾ ਭੁੱਖਾ ਹੋਵੇ ਮਾਣ ਤਾਣ ਦਾ।
ਰੱਬ ਨਾ ਬੁਢਾਪਾ ਰੋਲੇ ਕਿਸੇ ਇਨਸਾਨ ਦਾ।
'ਦੇਵਲ' ਨਿਉਂਕੇ ਜਾਂਦਾ ਵਕਤ ਲੰਘਾਇਆ।
ਨਾ ਮਾਪਿਆਂ ਨੂੰ ..................।

----- 0 -----

# ਧੀ ਦਾ ਦਰਦ



ਮਨਦੀਪ ਕੌਰ 'ਪ੍ਰੀਤ'
94650-01883

ਬਹਿ ਕੇ ਖ਼ੁਦਾ ਦੇ ਦਰ ਦੇ ਕੋਨੇ ਤੇ,
ਧੀ ਆਪਣਾ ਦਰਦ ਸੁਣਾਉਂਦੀ ਹੈ।
ਡੋਲੀ ਵਿੱਚ ਬਿਠਾ ਮਾਪੇ ਵਿਦਾ ਕਰਦੇ,
ਧੀ ਰੋ-ਰੋ ਵਾਸਤੇ ਪਾਉਂਦੀ ਹੈ।
ਨਵੇਂ ਸ਼ਹਿਰ-ਗਰਾਂ, ਨਵੇਂ ਲੋਕਾਂ ਵਿੱਚ,
ਆਪਣਾ ਆਸ਼ਿਆਨਾ ਬਣਾਉਂਦੀ ਹੈ।
ਸਹੁਰੇ ਹੋਣ ਚੰਗੇ ਤੇ ਘਰ ਹੋਵੇ ਵਧੀਆ,
ਤਾਂ ਫਿਰ ਖੁਸ਼ਨਸੀਬ ਅਖਵਾਉਂਦੀ ਹੈ।
ਜੇ ਵਸ ਪੈ ਜਾਵੇ ਦਾਜ-ਲੋਭੀਆਂ ਦੇ,
ਪਿਆਲਾ ਜਹਿਰ ਦਾ ਮੂੰਹ ਨੂੰ ਲਾਉਂਦੀ ਹੈ।
ਕਿੰਨੀਆਂ ਧੀਆਂ ਦੀ ਜ਼ਿੰਦਗੀ ਬਰਬਾਦ ਹੋਈ,
ਲਾਹਨਤ ਦਾਜ ਦੀ, ਕੀ-ਕੀ ਕਰਾਉਂਦੀ ਹੈ।
ਸਹੁਰੇ ਮਾਰ ਦਿੰਦੇ, ਜਾਂ ਫਿਰ ਸਾੜ ਦਿੰਦੇ,
ਧੀ ਵਿਚਾਰੀ, ਬਹਿ ਰੋਂਦੀ ਕੁਰਲਾਉਂਦੀ ਹੈ।
ਤਾਈਓਂ ਮਾਪਿਆਂ ਦਾ ਸਿਰ 'ਪ੍ਰੀਤ' ਝੁਕ ਜਾਂਦਾ,
ਜਦੋਂ ਧੀ ਇਸ ਦੁਨੀਆ ਵਿੱਚ ਆਉਂਦੀ ਹੈ।

----- 0 -----

# ਘਬਰਾਈਂ ਨਾ



ਕੁਲਵਿੰਦਰ ਕੌਰ ਮਹਿਕ
98141-25477

ਮਨਾ ਘਬਰਾਈਂ ਨਾ ਤੂੰ,
ਗ਼ਮਾਂ ਦੇ ਹਨੇਰ 'ਚੋਂ
ਰੋਸ਼ਨੀ ਮਿਲੇਗੀ ਤੈਨੂੰ,
ਜੀਵਨ ਦੀ ਸਵੇਰ 'ਚੋਂ।
ਦੁੱਖ ਦੇਖ ਕਦੇ, ਇੰਨਾ ਨਹੀਓਂ ਘਬਰਾਈਦਾ,
ਜ਼ਿੰਦਗੀ ਦੇ ਨਾਲ ਇਨ੍ਹਾਂ ਦੁੱਖਾਂ ਨੂੰ ਹੰਢਾਈਦਾ।
ਸੁੱਖ ਲੱਭ ਆਉਂਦੇ ਫਿਰ, ਸੰਘਰਸ਼ ਦੀ ਚੰਗੇਰ 'ਚੋਂ,
ਮਨਾ ਘਬਰਾਈਂ ਨਾ ਤੂੰ, .................
ਹੱਸਕੇ ਗ਼ਮਾਂ ਨੂੰ ਜੀਹਨੇ, ਸੀਨੇ ਨਾਲ ਲਾ ਲਿਆ,
ਉਨ੍ਹਾਂ ਨੇ ਤਾਂ ਭੇਦ ਜਾਣੋ, ਜ਼ਿੰਦਗੀ ਦਾ ਪਾ ਲਿਆ।
ਆਉਂਦਾ ਏ ਉਜਾਲਾ ਸਦਾ, ਲੰਘਕੇ ਅੰਧੇਰ 'ਚੋਂ,
ਮਨਾ ਘਬਰਾਈਂ ਨਾ ਤੂੰ, .................
'ਮਹਿਕ' ਕਦੀ ਭੁੱਲੀਂ ਨਾ ਤੂੰ, ਦਿੱਤੇ 'ਮਾਂ-ਦੁਲਾਰ' ਨੂੰ,
ਮਿਲੇਗੀ ਜ਼ਰੂਰ ਮੰਜਲ, ਤੇਰੇ ਇੰਤਜਾਰ ਨੂੰ।
ਮਿਲਦੇ ਜਿਉਂ ਫੁੱਲ, ਕੰਡਿਆਲੀ ਕੋਈ ਕੰਡੇਰ 'ਚੋਂ,
ਮਨਾਂ ਘਬਰਾਈਂ ਨਾ ਤੂੰ, ਗ਼ਮਾਂ ਦੇ ਹਨੇਰ 'ਚੋਂ।

----- 0 -----

# ਜ਼ਿੰਦਗੀ ਦੀ ਸ਼ਾਮ

ਅੰਮ੍ਰਿਤ ਕੌਰ
ਕੰਬੋਜ

ਸੁਣਿਆਂ ਸੀ ਜ਼ਿੰਦਗੀ ਦੀ ਸ਼ਾਮ ਬੜੀ ਔਖੀਏ,
ਕਹਿੰਦੇ ਸੀ ਹੰਢਾਉਣ ਵਾਲੇ, ਜਾਨ ਬੜੀ ਔਖੀ ਏ।
ਪੈਰਾਂ 'ਚ ਲਤਾੜਿਆ ਸੀ ਜ਼ਿੰਦਗੀ ਨੂੰ ਭੱਜ ਭੱਜ,
ਬੀਤ ਗਿਆ ਜੁਗ ਤਾਂ, ਰਕਾਨ ਬੜੀ ਔਖੀ ਏ।
ਕਿਹਾ ਸੀ ਦੋ ਪਹਿਰ ਤਾਂਈ, ਬੋਚ ਬੋਚ ਧਰੀਂ ਪੱਬ,
ਜ਼ਿੰਦਗੀ ਦੇ ਰਾਹਾਂ ਦੀ ਢਲਾਣ ਬੜੀ ਔਖੀ ਏ,
ਕਹਿੰਦੇ ਸੀ ਸਿਆਣੇ, ਇਹ ਦੁਪਹਿਰ ਬੜੀ ਔਖੀ ਏ।
ਰੱਖ ਨੀ ਦੋ ਪਹਿਰ ਵਾਲੀ ਸ਼ਾਨ ਬੜੀ ਔਖੀ ਏ।
ਰੱਬ ਦਾ ਅਸੂਲ ਹੈ, ਦੋ ਪਹਿਰ ਪਿੱਛੋਂ ਸ਼ਾਮ ਆਉਣੀ,
ਲੰਘ ਜਾਏ ਦੁਪਹਿਰ ਪਰ ਸ਼ਾਮ ਬੜੀ ਔਖੀ ਏ।
ਸੋਚ ਸੋਚ ਜਿੰਦੜੀਏ, ਪੈਰ ਧਰੀਂ ਸ਼ਾਮ ਵੱਲ,
ਆਉਣੀ ਏ ਜ਼ਰੂਰ ਪਰ ਜਾਣ ਬੜੀ ਔਖੀ ਏ।
ਚੱਲ ਹੁਣ ਬੱਸ ਕਰ, ਰੱਬ ਦਾ ਧਿਆਨ ਧਰ,
ਹੌਂਸਲੇ ਤੋਂ ਬਿਨਾ ਇਹ ਲੰਘਾਣ ਬੜੀ ਔਖੀ ਏ।

----- 0 -----

98156-67994

# ਬੰਦੇ ਦੇ ਤੀਰਾਂ ਦੇ ਕਿੱਸੇ...

*ਪਰਮਜੀਤ ਕੌਰ ਸਰਹਿੰਦ*
*98728-98599*

ਛਿੜੇ ਰਹਿਣੇ ਕਿਆਮਤ ਤੱਕ ਸਰਹਿੰਦ ਦੀ ਦੀਵਾਰ ਦੇ ਕਿੱਸੇ,
ਬੰਦੇ ਦੇ ਤੀਰਾਂ ਦੇ ਕਿੱਸੇ ਉਹਦੀ ਤਲਵਾਰ ਦੇ ਕਿੱਸੇ।
ਇਹ ਧਰਤੀ ਹੈ ਸ਼ਹੀਦਾਂ ਦੀ ਇਹ ਜ਼ਰਰੇ ਨਹੀਂ ਸਿਤਾਰੇ ਨੇ,
ਰੁਸ਼ਨਾ ਗਏ ਖ਼ੂਨ ਨਾਲ ਇਸ ਨੂੰ ਗੁਰੂ ਦੇ ਲਾਲ ਪਿਆਰੇ ਨੇ।
ਜੋ ਫਿਰੀ ਮਾਸੂਮਾਂ ਦੇ ਗਲ 'ਤੇ ਜ਼ੁਲਮੀ ਕਟਾਰ ਦੇ ਕਿੱਸੇ,
ਬੰਦੇ ਦੇ ਤੀਰਾਂ ਦੇ ਕਿੱਸੇ ਉਹਦੀ ਤਲਵਾਰ ਦੇ ਕਿੱਸੇ।
ਦੱਸਣ ਇਤਿਹਾਸ ਦੇ ਪੰਨੇ,ਸਿੱਖੀ ਦੀ ਸ਼ਾਨ ਇਹ ਧਰਤੀ,
ਸਾਨੂੰ ਗੌਰਵ ਹੈ ਇਸ ਉੱਤੇ,ਸਾਡਾ ਈਮਾਨ ਇਹ ਧਰਤੀ।
ਦੱਸਦੇ ਨੇ ਸਰਹਿੰਦ ਦੇ ਥੇਹ, ਬੰਦੇ ਦੀ ਮਾਰ ਦੇ ਕਿੱਸੇ,
ਉਹਦੇ ਤੀਰਾਂ ਦੇ ਕਿੱਸੇ ਉਹਦੀ ਤਲਵਾਰ ਦੇ ਕਿੱਸੇ।
ਜਦੋਂ ਹੱਦ ਹੁੰਦੀ ਜ਼ੁਲਮਾਂ ਦੀ,ਬੰਦਾ ਕੋਈ ਆ ਹੀ ਜਾਂਦਾ ਹੈ,
ਜਾਬਰ ਦੇ ਮਹਿਲਾਂ ਦੀ ਇੱਟ ਨਾਲ ਇੱਟ ਖੜਕਾ ਹੀ ਜਾਂਦਾ ਹੈ।
ਸੁਣੇ ਘੋੜੇ ਦੇ ਪੌੜਾਂ ਦੀ ਤੇਜ਼ ਰਫਤਾਰ ਦੇ ਕਿੱਸੇ,
ਬੰਦੇ ਦੇ ਤੀਰਾਂ ਦੇ ਕਿੱਸੇ ਉਹਦੀ ਤਲਵਾਰ ਦੇ ਕਿੱਸੇ।
ਬੜੇ ਹੀ ਕਹਿਰ ਵਰਤੇ ਨੇ,ਬੜੇ ਹੀ ਝੱਖੜ ਝੁੱਲੇ ਨੇ,
ਅਸੀਂ ਵਾਰਸ ਸ਼ਹੀਦਾਂ ਦੇ,ਸਾਨੂੰ ਉਹ ਕਦੇ ਨਾ ਭੁੱਲੇ ਨੇ।
ਸੂਬੇ ਦੁਸ਼ਮਣ ਦੇ ਕਿੱਸੇ,ਬੰਦੇ ਦਿਲਦਾਰ ਦੇ ਕਿੱਸੇ,
ਉਹਦੇ ਤੀਰਾਂ ਦੇ ਕਿੱਸੇ,ਉਹਦੀ ਤਲਵਾਰ ਦੇ ਕਿੱਸੇ।
ਅੱਜ ਵੀ ਕਿਸੇ ਬੰਦੇ ਬਹਾਦਰ ਦੀ ਲੋੜ ਹੈ ਤੇਰੇ ਬੰਦਿਆਂ ਨੂੰ,
ਜੋ ਆਵੇ ਤੇ ਲਹਿਰਾਵੇ ਹੱਕ-ਸੱਚ ਦੇ ਝੰਡਿਆਂ ਨੂੰ।
ਸਾਡੇ ਰਹਿਬਰ ਬਣ ਜਾਵਣ ਉਹਦੀ ਲਲਕਾਰ ਦੇ ਕਿੱਸੇ,
ਬੰਦੇ ਦੇ ਤੀਰਾਂ ਦੇ ਕਿੱਸੇ,ਉਹਦੀ ਤਲਵਾਰ ਦੇ ਕਿੱਸੇ।
ਛਿੜੇ ਰਹਿਣੇ ਕਿਆਮਤ ਤੱਕ ਸਰਹਿੰਦ ਦੀ ਦੀਵਾਰ ਦੇ ਕਿੱਸੇ,
ਬੰਦੇ ਦੇ ਤੀਰਾਂ ਦੇ ਕਿੱਸੇ,ਉਹਦੀ ਤਲਵਾਰ ਦੇ ਕਿੱਸੇ।

----- 0 -----

# ਸਚਾਈ



*ਸੁਰਜੀਤ 'ਦੇਵਲ'*
*92563-67202*

ਜਿੰਨਾ ਮੁਖੜਿਆਂ ਉੱਤੇ ਹਰ ਵਕਤ Smile ਰਹਿੰਦੀ,
ਉਨ੍ਹਾਂ ਦਿਲ ਵਿੱਚ ਲੱਖਾਂ ਦਰਦ ਲਕੋਏ ਹੁੰਦੇ ਨੇ।
ਕਦਰ ਪੈਸੇ ਦੀ ਜਾਣਦਾ ਉਹੀ Person,
ਜਿੰਨਾ ਪਸੀਨੇ ਨਾਲ ਕੱਪੜੇ ਭਿਉਏ ਹੁੰਦੇ ਨੇ।
ਜੋ Happly ਨੀਹਾ ਵਿੱਚ ਖਲੋ ਗਏ ਲੋਕੋ,
ਇਹ ਭਾਗਾਂ ਵਾਲੀਆਂ ਮਾਵਾਂ ਦੇ ਜਾਏ ਹੁੰਦੇ ਨੇ।
'ਮਨਜੀਤ' ਵੇ ਵੇਖ Hurdle ਜੋ ਛੱਡਣ ਨਾ ਮੰਜਿਲਾ ਨੂੰ,
ਆਖਿਰ ਉਹਨਾਂ ਹੀ ਅਸਮਾਨੀ ਡੇਰੇ ਲਾਏ ਹੁੰਦੇ ਨੇ॥

# ਪਾਣੀ ਦੀ ਸੰਭਾਲ



*ਬਹਾਦਰ ਸਿੰਘ ਗੋਸਲ*
*98764-52223*

ਬੱਚਿਓ! ਕਿਸਨੇ ਖੋਲ੍ਹਿਆਂ ਇਹ ਨਲ? ਬੇਕਾਰ ਚਲ ਰਿਹਾ ਹੈ ਜਲ।
ਜੇ ਥੋੜਾ ਧਿਆਨ ਦੇ ਦੇਂਦੇ, ਇਹ ਨਕਸਾਨ ਜਾਂਦਾ ਟਲ।
ਦੇਖੋ, ਪਾਣੀ ਘੱਟਦਾ ਜਾ ਰਿਹਾ, ਹਰ ਨੀਵਾਂ ਹੋ ਰਿਹਾ ਤਲ।
ਜਦੋਂ ਪਾਣੀ ਨਹੀਂ ਮਿਲੇਗਾ, ਅਜਿਹਾ ਨਾ ਆਵੇ ਭੈੜਾ ਪਲ।
ਮਨੁੱਖ ਨੂੰ ਸੋਚਣਾ ਤਾਂ ਪੈਣਾ ਈ, ਸ਼ੁਰੂ ਕਰੇ, ਅੱਜ ਜਾਂ ਕੱਲ।
ਸੰਭਾਲ ਪਾਣੀ ਦੀ ਜ਼ਰੂਰੀ ਆ, ਸਮਝੋ, ਮਨੁੱਖ ਦੀ ਮਜ਼ਬੂਰੀ ਆ।
ਤਾਂ ਹੀ ਪਸ਼ੂ-ਪੰਛੀ ਰਹਿਣਗੇ, ਪਾਣੀ ਰੱਜ-ਰੱਜ ਪੀਣਗੇ।
ਜੇ ਪਹਾੜਾਂ, ਜੰਗਲਾਂ ਨੂੰ ਬਚਾਓਗੇ, ਤਾਂ ਹੀ ਸੁੱਖ-ਪਾਓਗੇ।
'ਗੋਸਲ' ਹੋਰ ਲੱਭਦਾ ਨਾ ਰਾਹ, ਹੋਰ ਨਵੇਂ ਰੁੱਖ ਵੀ ਲਗਾ।

----- 0 -----

# ਆਹ ! ਤਾਨ ਸਾਹਿਬ ਤੁਰ ਗਏ...

*ਹਰਨੇਕ ਸਿੰਘ ਸਾਗੀ*
*98143-66515*

ਕੌਮ ਦਾ ਹੀਰਾ, ਢਾਡੀ ਕਲਾ ਦਾ ਮਾਹਿਰ, ਸ਼ਬਦਾਂ ਦਾ ਜਾਦੂਗਰ ਸਟੇਜ ਦਾ ਧਨੀ, ਸਿੱਖ ਇਤਿਹਾਸ ਦਾ ਗੂੜ ਗਿਆਨੀ, ਪੰਜਾਬੀ, ਪੰਜਾਬੀਅਤ ਦਾ ਮੁੱਦਈ, ਧਾਰਮਿਕ ਪ੍ਰੰਪਰਾਵਾਂ ਦਾ ਧਾਰਨੀ, ਰਿਸ਼ਤਿਆਂ ਦਾ ਪਾਲਣਹਾਰਾ ਢਾਡੀ ਜਸਵੰਤ ਸਿੰਘ 'ਤਾਨ' ਇਕ ਸਤੰਬਰ, 2016 ਦੀ ਸਵੇਰ ਨੂੰ ਇਸ ਫਾਨੀ ਦੁਨੀਆਂ ਨੂੰ ਅਲਵਿੰਦਾ ਕਹਿ ਗਿਆ। ਜਿਸ ਕਿਸੇ ਨੂੰ ਵੀ ਇਹ ਮਨਹੂਸ ਖਬਰ ਮਿਲੀ ਉਹ ਹੈਰਾਨ ਹੀ ਰਹਿ ਗਿਆ। ਸਿੱਖ ਜਗਤ ਵਿੱਚ ਇਹ ਖਬਰ ਇੰਨੀ ਛੇਤੀ ਫੈਲੀ ਕਿ ਉਨ੍ਹਾਂ ਦੇ ਅੰਤਿਮ ਦਰਸ਼ਨਾਂ ਲਈ ਹਜ਼ਾਰਾਂ ਲੋਕ ਇਕੱਠੇ ਹੋ ਗਏ।

21 ਦਸੰਬਰ, 1933 ਦਾ ਕਿੰਨਾ ਸੁਭਾਗਾ ਦਿਨ ਸੀ ਜਦੋਂ ਇਹ ਸੁਗੰਧਤ ਫੁੱਲ ਸ: ਲਛਮਣ ਸਿੰਘ 'ਰਾਗੀ' ਦੇ ਵਿਹੜੇ ਟਹਿਕਿਆ, ਮਾਤਾ ਗੁਰਦਿਆਲ ਕੌਰ ਜਿਸ ਦੀਆਂ ਚਾਰ ਧੀਆਂ ਤੇ ਇਕੱਲਾ ਪੁੱਤਰ ਜਸਵੰਤ ਸਿੰਘ ਨੂੰ ਕਿੰਨੇ ਲਾਡਾਂ ਤੇ ਚਾਵਾਂ ਨਾਲ ਪਾਲਿਆ। ਵੱਡੇ ਹੋ ਕੇ, ਵਿਦਿਆ ਪੜ੍ਹਕੇ ਪਿਤਾ ਪੁਰਖੀ ਕਿੱਤਾ "ਕੀਰਤਨ ਕਰਨ" ਲੱਗਾ। ਰਾਗਾਂ ਤੇ ਤਾਲਾਂ ਦਾ ਧਨੀ ਹੋਣ ਕਰਕੇ "ਤਾਨ" ਦਾ ਤਖੱਲਸ ਮਿਲ ਗਿਆ। ਸੁਹਾਵਣੀ ਧਰਤੀ ਖੇੜੀ ਬੀਰ ਸਿੰਘ ਪਿੰਡ ਦੀ ਜਿਥੇ ਜਸਵੰਤ ਸਿੰਘ 'ਤਾਨ' ਨੇ ਆਪਣਾ ਬਚਪਨ ਬਿਤਾਇਆ, ਉਥੋਂ ਦੀ ਮਿੱਟੀ ਦੀ ਖੁਸ਼ਬੂ ਲੈ ਕੇ ਵੱਡਾ ਹੋਇਆ। ਪੰਜਾਬ ਪੂਰੇ ਭਾਰਤ ਇਥੋਂ ਤੱਕ ਕਿ ਦੋ ਵਾਰ ਇੰਗਲੈਂਡ ਜਾ ਕੇ ਸਿੱਖੀ ਦਾ ਪ੍ਰਚਾਰ ਕੀਤਾ ਤੇ ਆਪਣੀ 'ਢਾਡੀ ਕਲਾ' ਦੇ ਝੰਡੇ ਗੱਡੇ। ਲੋਕਾਂ ਨੂੰ ਸਿੱਖ ਧਰਮ, ਸਿੱਖਾਂ ਦੀਆਂ ਕੁਰਬਾਨੀਆਂ ਤੋਂ ਜਾਣੂ ਕਰਵਾਇਆ ਤੇ ਸਿੱਖੀ ਦੇ ਲੜ ਲਾਇਆ। ਢਾਡੀ ਕਲਾ ਦੇ ਗੜ੍ਹ ਗਿਆਨੀ ਜਸਵੰਤ ਸਿੰਘ ਤਾਨ ਸਟੇਜ ਉਤੇ ਇੱਕ ਗਲ ਨੂੰ ਪਰਪੱਕ ਕਰਨ ਲਈ ਪੰਜਾਬੀ, ਉਰਦੂ, ਫਾਰਸੀ, ਸੰਸਕ੍ਰਿਤ ਦੇ ਅਜਿਹੇ ਅਲੰਕਾਰਕ ਸ਼ਬਦਾਂ ਦੀ ਵਰਤੋਂ ਕਰਦੇ ਸਨ ਕਿ ਸਰੋਤੇ ਮੰਤਰ ਮੁਗਧ ਹੋਏ ਸੁਣਦੇ ਵਾਹ ! ਵਾਹ ਕਹਿ ਉਠਦੇ।

ਗਰੀਬ ਪ੍ਰੀਵਾਰ ਵਿੱਚ ਪੈਦਾ ਹੋਏ 'ਤਾਨ ਸਾਹਿਬ' ਨੂੰ ਧਾਰਮਿਕ, ਰਾਜਨੀਕ, ਸਮਾਜਿਕ, ਸੰਸਥਾਵਾਂ ਨੇ ਇੰਨੇ ਮਾਨ ਸਨਮਾਨ ਦਿਤੇ ਜੋ ਗਿਣੇ ਨਹੀਂ ਜਾ ਸਕਦੇ। ਉਨ੍ਹਾਂ ਦੀ ਕਲਾ ਦੇ ਪਾਰਖੂਆਂ ਨੇ ਉਨ੍ਹਾਂ ਨੂੰ "ਸ਼੍ਰੋਮਣੀ ਢਾਡੀ ਪੁਰਸਕਾਰ" ਨਾਲ ਸਨਮਾਨਿਤ ਕਰਕੇ ਉਨ੍ਹਾਂ ਦੀ ਕਲਾ ਨੂੰ ਚਾਰ ਚੰਨ ਲਾ ਦਿੱਤੇ। ਲੋਕਾਂ ਵਲੋਂ ਦਿੱਤੇ ਪਿਆਰ ਤੇ ਸਤਿਕਾਰ ਨੂੰ ਉਹ ਸੱਭ ਤੋਂ ਵੱਡਾ ਸਨਮਾਨ ਸਮਝਦੇ ਸਨ। ਹਰ ਇੱਕ ਨੂੰ ਸਰਦਾਰ ਸਾਹਿਬ ਨਾਲ ਮੁਖਾਤਬ ਹੋਣਾ ਤਾਨ ਸਾਹਿਬ ਦਾ ਵਡੱਪਣ ਸੀ। ਪਿੰਡ ਦੇ ਸਰਪੰਚ ਤੋਂ ਲੈ ਕੇ ਜ਼ਿਲ੍ਹਾ ਪ੍ਰੀਸ਼ਦ ਦੇ ਚੇਅਰਮੈਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਤੱਕ ਜਸਵੰਤ ਸਿੰਘ 'ਤਾਨ' ਨੇ ਹਰ ਖੇਤਰ ਵਿੱਚ ਨਾਮਣਾ ਖੱਟਿਆ। ਹਰ ਜ਼ਿੰਮੇਵਾਰੀ ਨੂੰ ਉਨ੍ਹਾਂ ਨੇ ਤਨੋਂ, ਮਨੋਂ ਇਮਾਨਦਾਰੀ ਤੇ ਦਿਆਨਤਦਾਰੀ ਨਾਲ ਨਿਭਾਇਆ।

ਗਿਆਨੀ ਜਸਵੰਤ ਸਿੰਘ "ਤਾਨ" ਨੇ ਆਪਣੇ ਸਮੇਂ ਦੇ ਯੁੱਗ ਪਲਟਾਊ ਬੁੱਧੀ ਜੀਵੀ ਗਿਆਨੀ ਦਿੱਤ ਸਿੰਘ ਜੀ ਦੇ ਜੀਵਨ ਤੋਂ ਸੇਧ ਲੈ ਕੇ ਉਨ੍ਹਾਂ ਵਲੋਂ ਸਮਾਜਿਕ ਕੁਰੀਤੀਆਂ ਵਿੱਚ ਕੀਤੇ ਸੁਧਾਰਾਂ ਦਾ ਪ੍ਰਚਾਰ ਉਨ੍ਹਾਂ ਨੇ ਸਟੇਜ ਤੋਂ ਰੱਜ ਕੇ ਕੀਤਾ। ਉਹ ਗਿਆਨੀ ਦਿੱਤ ਸਿੰਘ ਜੀ ਨੂੰ ਆਪਣਾ "ਆਦਰਸ਼" ਮੰਨਦੇ ਸਨ। ਸਿੱਖ ਪ੍ਰਚਾਰ ਵਿੱਚ ਲੱਗਿਆ ਇਹ ਬਹਾਦਰ ਯੋਧੇ ਦਾ ਪ੍ਰੀਵਾਰ ਕਈ ਪੀੜ੍ਹੀਆ ਤੋਂ ਚਲਿਆ ਆ ਰਿਹਾ ਹੈ। ਜਿਸ ਨੂੰ ਇਨ੍ਹਾਂ ਦੇ ਸਪੁੱਤਰ ਢਾਡੀ ਜਸਪਾਲ ਸਿੰਘ ਤਾਨ, ਢਾਡੀ ਜੱਥਾ ਅੱਗੇ ਤੋਰ ਰਿਹਾ ਹੈ।

'ਤਾਨ ਸਾਹਿਬ' ਦੀ ਬਿਆਨ ਕਰਨ ਦੀ ਕਲਾ ਇੰਨੀ ਨਵੇਕਲੀ, ਅਰਥਭਰਪੂਰ ਅਸਰਦਾਇਕ, ਪ੍ਰਭਾਵਸ਼ਾਲੀ, ਲੱਛੇਦਾਰ ਪੰਜਾਬੀ ਵਿੱਚ ਹੁੰਦੀ ਇੰਝ ਲੱਗਦਾ ਸੀ ਕਿ ਉਨ੍ਹਾਂ ਦੇ ਮੂੰਹ ਵਿੱਚ ਸ਼ਬਦ ਨਹੀਂ ਫੁੱਲ ਕਿਰ ਰਹੇ ਹੋਣ।

"ਸ਼੍ਰੋਮਣੀ ਢਾਡੀ, ਮਹਾਨ ਗਿਆਨੀ, ਮਿੱਠ ਬੋਲੜੇ, ਮਿਲਣਸਾਰ, ਰਸੀਲੇ ਰਾਗੀ, ਸਰਬਗੁਣਾਂ ਦੇ ਮਾਲਕ, ਅਲੰਕਾਰਾਂ ਦੇ ਧਨੀ, ਜੋਸ਼ੀਲੇ ਢਾਡੀ, ਵਿਦਵਾਨ ਕਵੀ, ਜੋਸ਼ੀਲੇ ਵਕਤਾ, ਨਿਧੜਕ ਆਗੂ, ਲੋਕ ਸੇਵਕ, ਬਚਨਾਂ ਦੇ ਪੱਕੇ, ਸਿੱਖ ਧਰਮ ਦੇ ਪੈਰੋਕਾਰ ਤੇ ਪ੍ਰਚਾਰਕ ਸਪੂਤ ਨੂੰ ਹਮੇਸ਼ਾ ਯਾਦ ਰੱਖਿਆ ਜਿਸ ਨੇ ਬਿਨਾਂ ਕਿਸੇ ਲੋਭ, ਲਾਲਚ ਤੋਂ ਦੇਸ਼ ਕੌਮ ਦੀ ਸੇਵਾ ਕੀਤੀ।

*"ਹਜ਼ਾਰੋਂ ਬਰਸੋਂ ਨਰਗਿਸ, ਆਪਣੀ ਬੇ ਨੂਰੀ ਪੇ ਰੋਤੀ ਹੈ।*
*ਬੜੀ ਮੁਸ਼ਕਲ ਸੇ ਹੋਤਾ ਹੈ ਚਮਨ ਮੇਂ ਦਿਦਾਵਰ ਪੈਦਾ।*

—— 0 ——

## ਢਾਡੀ ਜਸਵੰਤ ਸਿੰਘ ਤਾਨ ਜੀ ਦੀ ਮੌਤ ਦਾ ਦੁੱਖ

ਢਾਡੀ ਜਸਵੰਤ ਸਿੰਘ ਜੀ ਤਾਨ ਵਿਅਕਤੀ ਹੋ ਕੇ ਵੀ ਇਕ ਸੰਸਥਾ ਵਜੋਂ ਵਿਚਰਿਆ। ਉਹ ਇਕ ਬਹੁ-ਮੁੱਖੀ ਸ਼ਖਸ਼ੀਅਤ ਹੋਣ ਦੇ ਨਾਲ-ਨਾਲ ਸਿੱਖ ਕੌਮ ਦੇ ਮਹਾਨ ਢਾਡੀ ਪ੍ਰਚਾਰਕ ਵਜੋਂ ਮਸ਼ਹੂਰ ਹੋਏ। ਜਦੋਂ ਉਹ ਸਟੇਜ ਤੇ ਖੜ੍ਹ ਕੇ ਬਾਹਾਂ ਉਲਾਰ ਉਲਾਰ ਕੇ ਸਿੱਖ ਇਤਿਹਾਸ ਦੀਆਂ ਪਰਤਾਂ ਫਰੋਲਦੇ ਸਨ ਤੇ ਖਾਸ ਕਰਕੇ ਉਰਦੂ ਦੇ ਸ਼ੇਅਰ ਉਚਾਰਦੇ ਸਨ ਤਾਂ ਸਰੋਤਿਆਂ ਦੀਆਂ ਅੱਖਾਂ ਅੱਡੀਆਂ ਹੀ ਰਹਿ ਜਾਂਦੀਆਂ ਸਨ ਤੇ ਮੰਤਰ ਮੁਗਧ ਹੋ ਜਾਂਦੇ ਸਨ। ਢਾਡੀ ਕਲਾ ਦਾ ਉਨ੍ਹਾਂ ਨੇ ਇਕ ਵੱਖਰਾ ਯੁੱਗ ਪੇਸ਼ ਕੀਤਾ। ਪੰਜਾਬ ਤਾਂ ਕੀ ਦੂਜੇ ਸੂਬਿਆਂ ਅਤੇ ਬਾਹਰਲੇ ਦੇਸ਼ਾਂ ਵਿੱਚ ਵੀ ਉਨ੍ਹਾਂ ਦੀ ਅਵਾਜ਼ ਨੂੰ ਸੁਣਨ ਲਈ ਲੋਕੀਂ ਤਰਸਦੇ ਸਨ।

ਪੰਥ ਰਤਨ ਗਿਆਨੀ ਦਿੱਤ ਸਿੰਘ ਜੀ ਦੇ ਪ੍ਰਮੁੱਖ ਉਪਾਸ਼ਕ ਤਾਨ ਸਾਹਿਬ ਗੁਰਦੁਆਰਾ ਸਿੰਘ ਸਭਾ ਯਾਦਗਾਰ ਗਿਆਨੀ ਦਿੱਤ ਸਿੰਘ ਕਲੋਂਡ ਦੇ ਜਨਰਲ ਸਕੱਤਰ ਵਜੋਂ ਨਿਸ਼ਕਾਮ ਸੇਵਾ ਬਹੁਤ ਦੇਰ ਤੱਕ ਕਰਦੇ ਰਹੇ ਅਤੇ ਜ਼ਿੰਦਗੀ ਦੇ ਆਖਰੀ ਪੜ੍ਹਾਅ ਵਿੱਚ ਗਿਆਨੀ ਦਿੱਤ ਸਿੰਘ ਪ੍ਰਤੀਨਿਧ ਖਾਲਸਾ ਦੀਵਾਨ ਦੇ ਮੁੱਖੀ ਵਜੋਂ ਸੇਵਾ ਨਿਭਾਉਂਦੇ ਰਹੇ ਹਨ।

ਕੌਮ ਦਾ ਇਹ ਮਹਾਨ ਨਾਇਕ ਅੱਜ ਸਾਡੇ ਵਿੱਚ ਨਹੀਂ ਹੈ। ਉਨ੍ਹਾਂ ਦੀ ਮੌਤ ਦਾ ਦੁੱਖ ਪੂਰੀਆਂ ਦੁਨੀਆਂ ਦੇ ਸਿੱਖਾਂ ਨੂੰ ਹੀ ਨਹੀਂ ਸਗੋਂ ਹਰ ਧਰਮ ਦੇ ਲੋਕਾਂ ਨੂੰ ਹੈ। ਗਿਆਨੀ ਦਿੱਤ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ:) ਅਤੇ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਨੂੰ ਵੀ ਉਨ੍ਹਾਂ ਦੀ ਮੌਤ ਦਾ ਅਤੀਅੰਤ ਦੁਖ ਹੈ ਅਤੇ ਉਨ੍ਹਾਂ ਨੂੰ ਸ਼ਰਧਾਜਲੀ ਭੇਂਟ ਕੀਤੀ ਜਾਂਦੀ ਹੈ। ਉਨ੍ਹਾਂ ਦੀ ਮੌਤ ਨਾਲ ਨਾ ਪੂਰਿਆ ਜਾਣ ਵਾਲਾ ਘਾਟਾ ਪਿਆ ਹੈ। ਪ੍ਰਮਾਤਮਾ ਉਨ੍ਹਾਂ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ਣ। ***ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ***

----- 0 -----

## ਸੂਬੇਦਾਰ ਦੀਪ ਸਿੰਘ ਜੀ ਦੀ ਮੌਤ ਤੇ ਡੂੰਘੇ ਦੁਖ ਦਾ ਪ੍ਰਗਟਾਵਾ

ਭਾਈ ਦਿੱਤ ਸਿੰਘ ਪੱਤ੍ਰਿਕਾ ਦੇ ਸੁਹਿਰਦ ਪਾਠਕ ਸੂਬੇਦਾਰ ਦੀਪ ਸਿੰਘ ਚੰਡੀਗੜ੍ਹ ਇਸ ਫਾਨੀ ਦੁਨੀਆਂ ਨੂੰ ਸਦਾ ਲਈ ਅਲਵਿਦਾ ਕਹਿ ਗਏ ਹਨ। ਸ: ਦੀਪ ਸਿੰਘ ਜੀ ਪਹਿਲੇ ਦਿਨ ਤੋਂ ਹੀ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਨਾਲ ਤਨੋ-ਮਨੋਂ ਤੇ ਧਨੋਂ ਜੁੜੇ ਹੋਏ ਸਨ। ਸੁਚਾਰੂ ਸੁਝਾਵਾਂ ਦੇ ਨਾਲ ਖੁਲ ਕੇ ਦਾਨ ਵੀ ਭੇਜਦੇ ਰਹਿੰਦੇ ਸਨ। ਸੂਬੇ ਦਾਰ ਸਾਹਿਬ ਸ. ਜਸਪਾਲ ਸਿੰਘ ਕੰਵਲ (ਸੰਪਾਦਕ) ਦੇ ਸਹੁਰਾ ਸਾਹਿਬ ਸਨ ਜੋ ਕਿ ਜ਼ਿੰਦਗੀ ਦੇ ਅੱਠ ਦਹਾਕਿਆਂ ਤੋਂ ਵੀ ਵੱਧ ਉਮਰ ਭੋਗ ਕੇ ਗਏ ਹਨ।

ਗਿਆਨੀ ਦਿੱਤ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ:) ਚੰਡੀਗੜ੍ਹ ਅਤੇ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਵਲੋਂ ਉਨ੍ਹਾਂ ਨੂੰ ਸ਼ਰਧਾਜਲੀ ਦੇ ਫੁੱਲ ਭੇਟ ਕੀਤੇ ਜਾਂਦੇ ਹਨ। ਪ੍ਰਮਾਤਮਾ ਉਨ੍ਹਾਂ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ਣ ਤੇ ਪਿਛੇ ਪਰਿਵਾਰ, ਦੋਸਤਾਂ, ਮਿੱਤਰਾਂ, ਸੁਨੇਹੀਆਂ ਤੇ ਰਿਸ਼ਤੇਦਾਰਾਂ ਨੂੰ ਭਾਣਾ ਮੰਨਣ ਦਾ ਬਲ ਪ੍ਰਦਾਨ ਕਰਨ। ***ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ***

----- 0 -----

**ਕਹੂ ਸੂਰੀ ਜੋ ਬਾਰਾਂ ਜਾਏ।**
**ਕਿਆ ਉਹ ਸਰਵਰ ਪੀਰ ਮਨਾਏ ?**
**ਫਿਰ ਮੁਰਗੀ ਦੇ ਗਿਣ ਲੈ ਆਂਡੇ ।**
**ਦੇ ਕੇ ਭਰ ਦੇਂਦੀ ਹੈ ਭਾਂਡੇ।**
**ਇਹ ਜੋ ਕੁੱਤੀ ਸੂਈ ਕੱਲ।**
**ਬੈਠੀ ਹੈ ਘਰ ਤੇਰਾ ਮੱਲ।**
**ਬੱਚੇ ਸੱਤ ਜੋ ਏਸ ਨਿਕਾਲੇ।**
**ਗਈ ਕਦੀ ਸਰਵਰ ਦੇ ਚਾਲੇ ?**

***ਭਾਈ ਦਿੱਤ ਸਿੰਘ ਜੀ ਗਿਆਨੀ***

ਪੰਥ ਰਤਨ ਗਿਆਨੀ ਦਿੱਤ ਸਿੰਘ 'ਸੰਗੀਤ ਅਕੈਡਮੀ ਪਿੰਡ ਬੈਚਾਂ ਖੁਰਦ, ਡਾ: ਚੋਟਾਲਾ, ਜ਼ਿਲ੍ਹਾ ਹੁਸ਼ਿਆਰਪੁਰ ਵਲੋਂ ਕਰਵਾਏ ਗਏ ਮਹਾਨ ਕੀਰਤਨ ਦਰਬਾਰ ਮਿਤੀ 25.09.2016 ਦੀਆਂ ਮੁੱਖ ਝਲਕੀਆਂ।

















